ਨਹਿਰੂ ਬਾਲ ਪੁਸਤਕਾਲਯ–17

# ਕਹਾਣੀ ਜੁਗੋ ਜੁਗ

ਸ਼ਾਂਤਾ ਰੰਗਾਚਾਰੀ

ਚਿਤ੍ਰਕਾਰ

ਪ: ਖੇਮਰਾਜ

ਅਨੁਵਾਦਕ

ਹਰਿਭਜਨ ਸਿੰਘ





ਨੈਸ਼ਨਲ ਬੁਕ ਟਰੱਸਟ, ਇੰਡੀਆ

ਨਵੀਂ ਦਿੱਲੀ



ਨਵੰਬਰ 1972 (ਮੱਘਰ 1894)
November 1972
(Agrahayana 1894)



ਡਾਇਰੈਕਟਰ, ਨੈਸ਼ਨਲ ਬੁਕ ਟਰੱਸਟ, ਇੰਡੀਆ ਗ੍ਰੀਨ ਪਾਰਕ ਨਵੀਂ ਦਿੱਲੀ–16 ਨੇ ਨਵਯੁਗ ਪ੍ਰੈਸ. ਚਾਦਨੀ ਚੌਕ. ਦਿੱਲੀ-6 ਤੋਂ ਛਪਵਾ ਕੇ ਪ੍ਰਕਾਸ਼ਤ ਕੀਤੀ। ਤਸਵੀਰਾਂ ਤੇ ਕਵਰ ਇੰਦਰ ਪ੍ਰਸਥ ਪ੍ਰੈਸ ਵਿਚ ਛਪੇ।

ਮੁੱਲ : 1.50

Tales For All Times
(Punjabi)

ਸਟਾਕਿਸਟ .
**ਨਵਯੁਗ ਪਬਲਿਸ਼ਰਜ਼**
ਚਾਂਦਨੀ ਚੌਕ, ਦਿੱਲੀ—**6**



# ਮੌਤ ਨਾਲ ਗੱਲ ਬਾਤ

ਰਾਜਕੁਮਾਰੀ ਸਾਵਿਤ੍ਰੀ ਆਪਣੇ ਪਿਤਾ ਦੇ ਸਾਹਮਣੇ ਖੜੀ ਸੀ। ਵੇਖਣ ਵਿਚ ਉਹ ਸੂਹਲ ਮਲੂਕ ਵਿਖਾਈ ਦੇਂਦੀ ਸੀ, ਪਰ ਇਰਾਦੇ ਦੀ ਬੜੀ ਪੱਕੀ ਸੀ। ਉਸਦੇ ਚਿਹਰੇ-ਮੁਹਰੇ ਤੋਂ ਪਤਾ ਲਗਦਾ ਸੀ, ਕਿ ਉਹ ਬੜੀ ਜ਼ਿੱਦੀ ਹੈ। ਉਸਦੇ ਪਿਓ ਨੂੰ ਉਸਦੇ ਸੁਭਾ ਦਾ ਪਤਾ ਸੀ। ਪਰ ਉਹ ਕਰ ਕੀ ਸਕਦਾ ਸੀ ?

ਸਾਵਿਤ੍ਰੀ ਨੇ ਕਿਹਾ, ਪਿਤਾ ਜੀ ਤੁਹਾਨੂੰ ਆਪਣੀ ਗੱਲ ਚੇਤੇ ਹੈ ? ਤੁਸੀਂ ਮੈਨੂੰ ਆਪਣਾ ਵਰ ਚੁਨਣ ਦੀ ਆਗਿਆ ਦਿਤੀ ਹੋਈ ਹੈ। ਤੇ ਹੁਣ ਲਗਦਾ ਹੈ ਤੁਸੀਂ ਆਪਣੇ ਬਚਨ ਤੋਂ ਥਿੜਕ ਰਹੇ ਹੋ।"

ਰਾਜਾ ਆਪਣੇ ਬਚਾਅ ਵਿਚ ਕੁਝ ਕਹਿਣਾ ਚਾਹੁੰਦਾ ਸੀ, ਪਰ ਨਾਰਦ ਮੁਨੀ ਨੇ ਪਿਉ-ਧੀ ਦੇ ਝਗੜੇ ਨੂੰ ਨਿਬੇੜਨ ਲਈ ਬੜੀ ਨਰਮੀ ਨਾਲ ਕਿਹਾ, "ਨਹੀਂ ਬਚੀਏ ਤੇਰੇ ਪਿਤਾ ਅਪਣੇ ਬਚਨ ਤੋਂ ਟਲਣ ਵਾਲੇ ਨਹੀਂ। ਉਹ ਤਾਂ ਮੇਰੇ ਪਾਸੋਂ ਤੇਰੇ ਚੁਣੇ ਵਰ ਸਤਿਆਵਾਨ ਦਾ ਸੁਖ ਸਮਾਚਾਰ ਪੁਛ ਰਹੇ ਸਨ। ਮੈਂ ਕੁਝ ਕਹਿਣ ਹੀ ਲੱਗਾ ਸਾਂ ਕਿ ਉਨ੍ਹਾਂ ਕਿਹਾ, 'ਰਤਾ ਠਹਿਰ ਜਾ, ਸਾਵਿਤ੍ਰੀ ਨੂੰ ਵੀ ਬੁਲਾ ਲੈਂਦੇ ਹਾਂ। ਤੂੰ ਜੋ ਕਹਿਣੈ, ਉਸ ਦੇ ਸਾਹਮਣੇ ਹੀ ਕਹੀਂ।"

ਸਾਵਿਤ੍ਰੀ ਨੇ ਪੁਛਿਆ, 'ਤੇ ਤੁਸੀਂ ਕੀ ਕਹਿਣਾ ਚਾਹੁੰਦੇ ਹੋ ?'

ਸਾਵਿਤ੍ਰੀ ਨੂੰ ਪਤਾ ਸੀ ਕਿ ਨਾਰਦ ਮੁਨੀ ਨਾਲ ਗੱਲ ਬਾਤ ਬਹੁਤ ਸੰਭਲ ਕੇ ਕਰਨੀ ਪਏਗੀ। ਭਾਵੇਂ ਉਹ ਆਪ ਬੜੀ ਸਿਆਣੀ ਸੀ, ਪਰ ਨਾਰਦ ਤਾਂ ਉਸ

ਤੋਂ ਕਿਤੇ ਵਧ ਸਿਆਣਾ ਸੀ। ਉਹ ਦੇਵਤਿਆਂ ਅਤੇ ਮਨੁੱਖਾਂ ਦੋਹਾਂ ਦਾ ਮਿੱਤਰ ਅਤੇ ਸਲਾਹਕਾਰ ਸੀ, ਅਤੇ ਇਕ ਗਲ ਦੂਜੇ ਤਕ ਪਹੁੰਚਾਉਂਦਾ ਰਹਿੰਦਾ ਸੀ। ਉਹ ਜੋ ਕੁਝ ਵੀ ਕਰਦਾ ਸੀ, ਹਰ ਕਿਸੇ ਦਾ ਭਲਾ ਵਿਚਾਰ ਕੇ ਹੀ ਕਰਦਾ ਸੀ। ਅੰਤ ਵਿਚ ਸਭ ਦਾ ਭਲਾ ਹੀ ਹੁੰਦਾ ਸੀ, ਪਰ ਪੈਂਦੀ ਸੱਟੇ ਉਸ ਦੀ ਗੱਲ ਆਮ ਤੌਰ ਤੇ ਦੁਖਾਵੀਂ ਲਗਦੀ ਸੀ। ਨਾਰਦ ਲੂਮੜੀ ਵਾਂਗ ਦਾਅ ਪੇਚ ਜਾਣਦਾ ਸੀ ਅਤੇ ਸਿਆਣੇ ਬੰਦੇ ਦੇ ਕੰਨ ਕੁਤਰ ਸਕਦਾ ਸੀ। ਸਵਿਤ੍ਰੀ ਵੀ ਉਸ ਦਾ ਚੋਖਾ ਆਦਰਮਾਣ ਕਰਦੀ ਸੀ।

ਨਾਰਦ ਨੇ ਗੱਲ ਸ਼ੁਰੂ ਕੀਤੀ, "ਜਿਸ ਸਤਿਆਵਾਨ ਨਾਲ ਤੁਹਾਨੂੰ ਪਿਆਰ ਹੈ ਉਹ ਉੱਚੇ-ਸੁੱਚੇ ਘਰਾਣੇ ਦਾ ਰਾਜਕੁਮਾਰ ਹੈ। ਉਹ ਚੰਗੇ ਗੁਣਾਂ ਵਾਲਾ ਨੌਜਵਾਨ ਹੈ। ਉਸ ਦੇ ਨਾਮ ਦਾ ਅਰਥ ਹੈ ਸਚ ਬੋਲਣ ਵਾਲਾ। ਇਹ ਨਾਮ ਉਸ ਨੂੰ ਹਰ ਪ੍ਰਕਾਰ ਫਬਦਾ ਹੈ। ਸਚ ਤੋਂ ਬਿਨਾਂ ਉਹ ਕੁਝ ਵੀ ਨਹੀਂ ਬੋਲਦਾ। ਉਹ ਬੁਧੀਮਾਨ ਵੀ ਹੈ ਤੇ ਬਲਵਾਨ ਵੀ। ਉਹ ਆਪਣੇ ਅੰਨ੍ਹੇ ਪਿਤਾ ਦਾ ਆਗਿਆਕਾਰੀ ਪੁੱਤਰ ਹੈ। ਉਸਦੇ ਪਿਤਾ ਨੂੰ ਇਕ ਦਗਾਬਾਜ਼ ਰਿਸ਼ਤੇਦਾਰ ਨੇ ਤਖ਼ਤੋਂ ਲਾਹ ਦਿੱਤਾ ਹੈ। ਭਾਵੇਂ ਰਾਜ ਕੁਮਾਰ ਹੋਣ ਸਦਕਾ ਸਤਿਆਵਾਨ ਤਾਜ-ਤਖਤ ਦਾ ਅਧਿਕਾਰੀ ਹੈ, ਪਰ ਅਜ ਕਲ੍ਹ ਉਹ ਜੰਗਲ ਵਿਚ ਰਹਿੰਦਾ ਹੈ ਅਤੇ ਲੱਕੜਹਾਰੇ ਦਾ ਕੰਮ ਕਰਦਾ ਹੈ।"

ਸਾਵਿਤ੍ਰੀ ਨੇ ਕਿਹਾ "ਮੈਂ ਸਭ ਜਾਣਦੀ ਹਾਂ।"

"ਤਦ ਤਾਂ ਤੂੰ ਹੋਰ ਵੀ ਬਹੁਤ ਕੁਝ ਜਾਣਦੀ ਹੋਵੇਂਗੀ।" ਨਾਰਦ ਨੇ ਲਾ ਕੇ ਕਿਹਾ।

"ਪਹਿਲੋਂ ਇਹ ਤਾਂ ਪਤਾ ਲਗ ਲਵੇ ਕਿ ਤੁਸੀਂ ਕੀ ਕੁਝ ਜਾਣਦੇ ਹੋ" ਸਾਵਿਤ੍ਰੀ ਨੇ ਕਾਟਵਾਂ ਜਵਾਬ ਦਿੱਤਾ।

ਨਾਰਦ ਮੁਸਕਰਾਇਆ। ਉਸ ਨੇ ਮਨ ਹੀ ਮਨ ਕਿਹਾ, 'ਇਹ ਕਲ੍ਹ ਦੀ ਕੁੜੀ ਸੋਚਦੀ ਏ ਮੈਨੂੰ ਮਾਤ ਦੇ ਸਕਦੀ ਏ।'

ਮੁਨੀ ਨੇ ਕਿਹਾ, "ਮੈਨੂੰ ਇਕ ਐਸੀ ਗੱਲ ਪਤਾ ਹੈ ਜੋ ਤੂੰ ਨਹੀਂ ਜਾਣਦੀ। ਮੈਂ ਹੁਣੇ ਹੁਣੇ ਤੇਰੇ ਪਿਤਾ ਨੂੰ ਦੱਸਣ ਵਾਲਾ ਸਾਂ ਕਿ........."

"ਕਿ ਸਤਿਆਵਾਨ ਦੀ ਚਿੱਠੀ ਦਰਗਾਹ ਵਿਚ ਪਾਟ ਚੁੱਕੀ ਹੈ, ਅਤੇ ਉਸ ਨੇ ਅਜ ਤੋਂ ਪੂਰੇ ਇਕ ਸਾਲ ਬਾਅਦ ਪੂਰਾ ਹੋ ਜਾਣਾ ਹੈ ?" ਸਾਵਿਤ੍ਰੀ ਨੇ ਠਰ੍ਹੰਮੇ ਨਾਲ ਕਿਹਾ।

ਛੋਟੀ ਉਮਰ ਦੀ ਕੁੜੀ ਨੇ ਇਹ ਬੋਲ ਐਸੀ ਦ੍ਰਿੜ੍ਹਤਾ ਨਾਲ ਕਹੇ ਕਿ ਰਾਜੇ ਤੇ ਨਾਰਦ ਦੋਹਾਂ ਨੂੰ ਕੰਬਣੀ ਆ ਗਈ।

ਉਸ ਦੇ ਪਿਤਾ ਨੇ ਕੰਬਦੀ ਹੋਈ ਆਵਾਜ਼ ਵਿਚ ਕਿਹਾ, "ਕੀ ਤੂੰ ਅਜੇ ਵੀ ਉਸ ਨਾਲ ਵਿਆਹ ਕਰਨਾ ਚਾਹੁੰਦੀ ਏਂ ?"

ਨਾਰਦ ਸੋਚੀਂ ਪੈ ਗਿਆ। ਬੜੇ ਧਿਆਨ ਨਾਲ ਸਾਵਿਤ੍ਰੀ ਨੂੰ ਵੇਖਦਾ ਹੋਇਆ

ਪੁੱਛਣ ਲਗਾ, "ਏਸ ਭੇਤ ਦਾ ਪਤਾ ਤੈਨੂੰ ਕਿਵੇਂ ਲੱਗਾ ? ਤੂੰ ਉਸਦੇ ਮਾਤਾ-ਪਿਤਾ ਨੂੰ ਮਿਲ ਚੁੱਕੀ ਹੈਂ ?'

ਸਾਵਿਤ੍ਰੀ ਨੇ ਜਵਾਬ ਵਿਚ ਕਿਹਾ, "ਜੀ ਹਾਂ, ਉਸ ਦੀ ਮਾਂ ਪੂਜ ਕੇ ਧਰਮਾਤਮਾ ਹੈ। ਉਸ ਨੇ ਮੈਨੂੰ ਸਭ ਕੁਝ ਦਸ ਦਿੱਤਾ। ਜਦੋਂ ਸਤਿਆਵਾਨ ਦਾ ਜਨਮ ਹੋਇਆ ਤਾਂ ਪੰਡਿਤ ਬ੍ਰਾਹਮਣਾਂ ਨੇ ਉਸ ਦੀ ਜਨਮ ਪਤ੍ਰੀ ਬਣਾਈ ਅਤੇ ਉਸ ਦੇ ਮਾਪਿਆਂ ਨੂੰ ਖ਼ਬਰਦਾਰ ਕਰ ਦਿੱਤਾ। ਪਰ ਸਤਿਆਵਾਨ ਨੂੰ ਇਸ ਗੱਲ ਦੀ ਖ਼ਬਰ ਨਹੀਂ ਉਸ ਦੇ ਮਾਪਿਆਂ ਤੋਂ ਬਿਨਾਂ ਹੋਰ ਕਿਸੇ ਨੂੰ ਇਹ ਪਤਾ ਨਹੀਂ। ਉਨ੍ਹਾਂ ਨੇ ਇਹ ਗਲ ਸਭ ਤੋਂ ਲੁਕਾ ਕੇ ਰਖੀ ਹੈ। ਉਨ੍ਹਾਂ ਦੇ ਮਨ ਤੇ ਇਸ ਦਾ ਬਹੁਤ ਬੋਝ ਹੈ।"

ਇਹ ਸੁਣ ਕੇ ਨਾਰਦ ਦੇ ਮਨ ਵਿਚ ਸਾਵਿਤ੍ਰੀ ਵਾਸਤੇ ਡੂੰਘਾ ਸਤਿਕਾਰ ਉਪਜਿਆ। ਉਸਨੇ ਆਦਰ ਨਾਲ ਕਿਹਾ, "ਬੱਚੀ ਮੈਨੂੰ ਇਕ ਗੱਲ ਦਸ। ਤੈਨੂੰ ਪਤਾ ਹੈ ਕਿ ਸਤਿਆਵਾਨ ਨਾਲ ਵਿਆਹ ਕਰਾਉਣ ਨਾਲ ਤੇਰੇ ਤੇ ਕੀ ਬੀਤੇਗੀ ?"

ਸਾਵਿਤ੍ਰੀ ਨੇ ਨਿੱਝਕ ਉਤਰ ਦਿੱਤਾ, "ਪਤਾ ਹੈ।"

"ਤੈਨੂੰ ਡਰ ਨਹੀਂ ਲਗਦਾ ?"

ਸਾਵਿਤ੍ਰੀ ਨੇ ਦਾਨਿਆਂ ਵਾਂਗ ਉੱਤਰ ਦਿਤਾ, ਮੈਨੂੰ ਦੁਖ ਤਾਂ ਹੁੰਦਾ ਹੈ, ਡਰ ਨਹੀਂ ਲਗਦਾ। ਮੇਰਾ ਵਿਸ਼ਵਾਸ ਹੈ ਜ਼ਿੰਦਗੀ ਤੇ ਮੌਤ ਦਾ ਫ਼ੈਸਲਾ ਗ੍ਰਹਿ ਨਛੱਤਰਾਂ ਦੀ ਚਾਲ ਦੇ ਹਿਸਾਬ-ਕਿਤਾਬ ਨਾਲ ਹੀ ਨਹੀਂ ਹੋ ਜਾਂਦਾ। ਮਨੁਖ ਇਕ ਦੂਜੇ ਦੀ ਜ਼ਿੰਦਗੀ ਨੂੰ ਪ੍ਰਭਾਵਿਤ ਕਰਦੇ ਹਨ। ਜੇ ਮੇਰਾ ਵਿਆਹ ਸਤਿਆਵਾਨ ਨਾਲ ਹੋ ਗਿਆ ਤਾਂ ਮੇਰੀ ਹੋਣੀ ਉਸ ਦੀ ਹੋਣੀ ਨੂੰ ਪ੍ਰਭਾਵਿਤ ਕਰੇਗੀ ਤੇ ਫੇਰ ਕੌਣ ਜਾਣਦਾ ਹੈ ਕਿ ਕੀ ਵਾਪਰੇਗਾ। ਤੇ ਜੋ ਵਾਪਰਨਾ ਹੈ, ਉਸ ਨੂੰ ਰੋਕ ਕੌਣ ਸਕਦਾ ਹੈ ?"

ਨਾਰਦ ਉਠ ਖਲੋਤਾ। ਉਸ ਨੇ ਰਾਜੇ ਨੂੰ ਕਿਹਾ, "ਅਸ਼ਵਪਤੀ, ਹੁਣ ਏਸ ਵਿਆਹ ਨੂੰ ਰੋਕ ਨਾ। ਆਪਣੀ ਕੁੜੀ ਦੀ ਮੰਗਣੀ ਦਾ ਪ੍ਰਬੰਧ ਕਰਨ ਵਿਚ ਢਿੱਲ ਨਾ ਕਰ।" ਸਾਵਿਤ੍ਰੀ ਵੀ ਉਠ ਖਲੋਤੀ। ਉਸਨੇ ਨਾਰਦ ਪਾਸੋਂ ਵਿਦਿਆ ਮੰਗੀ ਤਾਂ ਉਹ ਹੱਸ ਕੇ ਕਹਿਣ ਲੱਗਾ, "ਮੈਂ ਤਾਂ ਨਿਰਾ ਪੁਰਾ ਬ੍ਰਹਮਚਾਰੀ ਹਾਂ, ਰਾਜਕੁਮਾਰੀ, ਪਰ ਮੇਰੀ ਅਰਦਾਸ ਤੇ ਅਸੀਸ ਤੇਰੇ ਨਾਲ ਹੈ। ਰਬ ਕਰੇ ਤੇਰਾ ਹੌਂਸਲਾ ਸਤਿਆਵਾਨ ਦੀ ਰਾਖੀ ਕਰੇ ਤੇ ਉਸ ਨੂੰ ਕਦੇ ਤੱਤੀ ਵਾ ਨਾ ਲੱਗੇ।

ਪਤਲੇ ਪਤੰਗ ਸਰੀਰ ਵਾਲੀ ਰਾਜਕੁਮਾਰੀ ਚਲੀ ਗਈ, ਨਾਰਦ ਤੇ ਰਾਜਾ ਉਸ ਨੂੰ ਵੇਖਦੇ ਰਹੇ। ਰਾਜੇ ਅਸ਼ਵਪਤੀ ਨੇ ਹਉਕਾ ਲੈ ਕੇ ਕਿਹਾ, ਜੇ ਸਾਵਿਤ੍ਰੀ ਮੁੰਡਾ ਹੁੰਦੀ ਤਾਂ ਕਿਹਾ ਚੰਗਾ ਹੁੰਦਾ। ਉਹ ਆਮ ਤ੍ਰੀਮਤ ਤੋਂ ਕਿਤੇ ਵਧ ਸਿਆਣੀ ਹੈ। ਕਦੇ ਕਿਸੇ ਜ਼ਨਾਨੀ ਦੀ ਬੁਧੀ ਵੀ ਏਨੀ ਬਰੀਕ ਹੁੰਦੀ ਹੈ। ਮੈਨੂੰ ਦਿਸਦਾ ਹੈ ਕਿ ਆਪਣੀ ਤੇਜ਼ ਬੁੱਧੀ ਸਦਕਾ ਹੀ ਇਹ ਘਾਟੇ ਵਿਚ ਰਹੇਗੀ।

ਨਾਰਦ ਨੇ ਰਾਜੇ ਨੂੰ ਝਿੜਕ ਕੇ ਕਿਹਾ, "ਅਸ਼ਵਪਤੀ, ਸਾਨੂੰ ਇਹਨਾਂ ਗੱਲਾਂ ਵਿਚ



ਪੁਰਾਣ ਪੰਥੀ ਨਹੀਂ ਹੋਣਾ ਚਾਹੀਦਾ। ਮਰਦ ਵਾਂਗ ਇਸਤ੍ਰੀ ਨੂੰ ਆਪਣੀ ਮਰਜ਼ੀ ਅਨੁਸਾਰ ਵਿਚਰਨ ਦੀ ਲੋੜ ਹੈ। ਕੁਝ ਵੀ ਹੋਵੇ, ਜੰਗਲ ਵਿਚ ਲੱਕੜਹਾਰੇ ਪਤੀ ਅੰਨ੍ਹੇ ਸਹੁਰੇ ਤੇ ਧਰਮੀ ਸੱਸ ਨਾਲ ਜਾ ਕੇ ਰਹੇਗੀ ਤਾਂ ਉਨ੍ਹਾਂ ਅਨੁਸਾਰ ਆਪਣੇ ਆਪ ਨੂੰ ਢਾਲ ਲਵੇਗੀ। ਇਸ ਤਰ੍ਹਾਂ ਉਹਨੂੰ ਲਾਭ ਹੀ ਰਹੇਗਾ।

ਸਾਵਿਤ੍ਰੀ ਦਾ ਵਿਆਹ ਸਤਿਆਵਾਨ ਨਾਲ ਹੋ ਗਿਆ। ਉਹ ਏਨੀ ਖ਼ੁਸ਼ ਸੀ ਕਿ ਉਸ ਨੂੰ ਜੰਗਲ ਵਿਚ ਸ਼ਹਿਰ ਨਾਲੋਂ ਵੀ ਵਧੇਰੇ ਅਨੰਦ ਪ੍ਰਤੀਤ ਹੁੰਦਾ ਸੀ। ਉਹ ਨਿਸਚੇ ਹੀ ਵਧੇਰੇ ਸੁਤੰਤਰ ਸੀ। ਸਵੇਰ ਵੇਲੇ ਜਦੋਂ ਉਹਦੀ ਅੱਖ ਖੁਲ੍ਹਦੀ ਤਾਂ ਪੰਛੀ ਬਿਰਛਾਂ ਦੇ ਟਾਹਣਾਂ ਉਪਰ ਬੈਠੇ ਚਹਿ ਚਹਿ ਕਰ ਰਹੇ ਹੁੰਦੇ, ਗਊਆਂ ਆਪਣੇ ਵੱਛਿਆਂ ਨੂੰ ਜਿਵੇਂ ਵਾਜਾਂ ਮਾਰ ਕੇ ਬੁਲਾਂਦੀਆਂ। ਉਸ ਦੇ ਸੱਸ-ਸਹੁਰੇ ਨੇ ਉਹਨੂੰ ਰਜ ਕੇ ਪਿਆਰ ਦਿੱਤਾ ਤੇ ਉਹਨੂੰ ਆਪਣੇ ਮਾਪਿਆਂ ਦਾ ਵਿਛੋੜਾ ਭੁਲਦਾ ਪ੍ਰਤੀਤ ਹੋਇਆ। ਉਸ ਨੇ ਉਨ੍ਹਾਂ ਪਾਸੋਂ ਪੂਜਾ-ਪ੍ਰਾਰਥਨ ਅਤੇ ਤਪ-ਵਰਤ ਦੀ ਜਾਚ ਸਿਖੀ। ਘਰ ਵਿਚ ਡੂੰਘੀ ਸਿਆਣਪ, ਪ੍ਰਸੰਨਤਾ ਅਤੇ ਸੁਤੰਤਰਤਾ ਦਾ ਵਾਤਾਵਰਨ ਸੀ। ਸਾਵਿਤ੍ਰੀ ਛੇਤੀ ਹੀ ਇਕ ਭੋਲੀ ਜੇਹੀ ਕੁੜੀ ਤੋਂ ਦਾਨੇ ਸੁਭਾ ਵਾਲੀ ਇਸਤ੍ਰੀ ਬਣ ਗਈ।

ਭਾਵੇਂ ਉਨ੍ਹਾਂ ਸਾਰਿਆਂ ਸਤਿਆਵਾਨ ਤੋਂ ਉਸ ਦੀ ਮੌਤ ਦੀ ਗੱਲ ਲੁਕਾਈ ਰੱਖੀ, ਪਰ ਉਹ ਤਾਂ ਜਾਣਦੇ ਸਨ ਕਿ ਮੌਤ ਦਾ ਦਿਹਾੜਾ ਨੇੜੇ ਤੁਰਿਆ ਆ ਰਿਹਾ ਹੈ। ਉਨ੍ਹਾਂ ਦੇ ਜੀਵਨ ਵਿਚ ਡੂੰਘੇ ਪਰਛਾਵੇਂ ਉਤਰ ਰਹੇ ਸਨ।

ਆਖ਼ਰ ਹੋਣੀ ਵਾਲਾ ਦਿਨ ਵੀ ਆ ਪਹੁੰਚਾ। ਇਹ ਵੀ ਆਮ ਦਿਨਾਂ ਵਰਗਾ ਹੀ ਇਕ ਦਿਨ ਸੀ। ਅਜ ਵੀ ਤੜਕ ਸਵੇਰ ਚਿੜੀਆਂ ਚੂਕੀਆਂ, ਗਊਆਂ ਨੇ ਅੜਿੰਗ ਕੇ ਵੱਛਿਆਂ ਨੂੰ ਆਪਣੇ ਕੋਲ ਬੁਲਾਇਆ। ਸਤਿਆਵਾਨ ਦੇ ਮਾਤਾ-ਪਿਤਾ ਦੇ ਚਿਹਰੇ ਲੱਥੇ ਹੋਏ ਸਨ। ਉਹ ਬੜੇ ਨਿਰਾਸ ਸਨ, ਪਰ ਆਪਣੇ ਘਰ ਦੇ ਕੰਮ ਕਾਰਾਂ ਵਿਚ ਜੁੱਟੇ ਹੋਏ ਸਨ। ਕਦੀ ਕਦੀ ਉਹ ਡਾਢੀ ਸਿਕ ਨਾਲ ਆਪਣੇ ਪੁੱਤਰ ਵਲ ਝਾਤ ਮਾਰਦੇ। ਸਾਵਿਤ੍ਰੀ ਪਾਸੋਂ ਜਰਿਆ ਨਾ ਜਾਂਦਾ ਤਾਂ ਉਹ ਆਪਣਾ ਮੂੰਹ ਦੂਜੇ ਪਾਸੇ ਮੋੜ ਲੈਂਦੀ। ਸਾਵਿਤ੍ਰੀ ਡੌਰ ਭੌਰ ਸੀ, ਪਰ ਆਪਣੇ ਵੰਡੇ ਦਾ ਕੰਮ ਕਰੀ ਜਾ ਰਹੀ ਸੀ।

ਸਤਿਆਵਾਨ ਲੱਕੜਾਂ ਵੱਢਣ ਲਈ ਜੰਗਲ ਵਲ ਤੁਰਿਆ ਤਾਂ ਸਾਵਿਤ੍ਰੀ ਵੀ

ਤਿਆਰ ਹੋ ਪਈ।

ਉਸ ਨੇ ਕਿਹਾ, "ਤੁਹਾਡੀ ਆਗਿਆ ਹੋਵੇ ਤਾਂ ਮੈਂ ਵੀ ਅੱਜ ਤੁਹਾਡੇ ਨਾਲ ਚੱਲਾਂ।"

ਸਤਿਆਵਾਨ ਨੇ ਕਿਹਾ, "ਤੂੰ ਕਿਉਂ ਜਾਣਾ ਏਂ ? ਅੱਜ ਕਲ੍ਹ ਧੁੱਪ ਬੜੀ ਤਿੱਖੀ ਏ। ਤੇਰੀ ਆਦਤ ਵੀ ਕੁਝ ਐਸੀ ਏ ਕਿ ਤੂੰ ਜੰਗਲ ਵਿਚ ਏਧਰ ਓਧਰ ਤੁਰੀ ਫਿਰਦੀ ਏਂ ਤੇ ਰਾਹ ਭੁੱਲ ਜਾਂਦੀ ਏਂ।"

ਸਾਵਿਤ੍ਰੀ ਨੇ ਮੁਸਕਰਾ ਕੇ ਜਿਵੇਂ ਉਸ ਨੂੰ ਵਿਸ਼ਵਾਸ ਦਿਵਾਇਆ ਤੇ ਕਿਹਾ, "ਅੱਜ ਮੈਂ ਤੁਹਾਡੇ ਪਾਸ ਬੈਠੀ ਰਹਾਂਗੀ ਤੇ ਤੁਹਾਨੂੰ ਵੇਖਦੀ ਰਹਾਂਗੀ।"

ਸਤਿਆਵਾਨ ਦੀ ਮਾਂ ਨੇ ਵੀ ਅਚਾਨਕ ਕਿਹਾ, "ਪੁੱਤਰਾ, ਅੱਜ ਇਹਨੂੰ ਲੈ ਜਾ ਆਪਣੇ ਨਾਲ।"

ਸਤਿਆਵਾਨ ਦੀਆਂ ਅੱਖਾਂ ਵਿਚ ਚਮਕ ਸੀ, ਉਸ ਨੇ ਮਾਂ ਨੂੰ ਟਕੋਰ ਕਰਦਿਆਂ ਕਿਹਾ, "ਅਜ ਸਵੇਰੇ ਸਵੇਰੇ ਤੂੰ ਵੀ ਆਪਣੀ ਨੂੰਹ ਤੋਂ ਖਹਿੜਾ ਛੁਡਾਉਣਾ ਚਾਹੁੰਦੀ ਏਂ ?"

ਮਾਂ ਨੇ ਗੱਲ ਮੋੜਦਿਆਂ ਕਿਹਾ, "ਮੈਂ ਤਾਂ ਸਗੋਂ ਆਪਣੇ ਪੁੱਤ ਨੂੰ ਸਿੱਖਿਆ ਪਈ ਦੇਂਦੀ ਹਾਂ ਕਿ ਆਪਣੀ ਵਹੁਟੀ ਦੇ ਚਾਅ ਮਲ੍ਹਾਰ ਕਿਵੇਂ ਕਰੀਦੇ ਨੇ। ਐਥੇ ਤਾਂ ਵਿਚਾਰੀ ਦੇ ਜੀ ਪਰਚਾਵੇ ਦੀ ਵੀ ਕੋਈ ਚੀਜ਼ ਨਹੀਂ।



"ਮੈਂ ਤੇ ਵਹੁਟੀ ਦੇ ਚਾਅ ਮਲ੍ਹਾਰ ?" ਸਤਿਆਵਾਨ ਨੇ ਮਾਂ ਨੂੰ ਚਿੜਾ ਕੇ ਕਿਹਾ, "ਮੇਰਾ ਜੀ ਤਾਂ ਕਰਦਾ ਹੈ ਇਹਨੂੰ ਹੀਰੇ ਮੋਤੀਆਂ ਦਾ ਹਾਰ ਲੈ ਦਿਆਂ, ਪਰ ਜੰਗਲ ਦੀ ਸੈਰ ਦਾ ਮੋਤੀਆਂ ਦੇ ਹਾਰ ਨਾਲ ਕੀ ਮੁਕਾਬਲਾ ।"

ਸਾਵਿਤ੍ਰੀ ਦਾ ਮਨ ਅੰਦਰੋਂ ਢਹਿੰਦਾ ਜਾ ਰਿਹਾ ਸੀ, ਪਰ ਉਹ ਖਿੜ ਖਿੜ ਹੱਸ ਪਈ । ਉਸ ਨੇ ਕਿਹਾ, "ਹੀਰੇ ਮੋਤੀਆਂ ਦਾ ਹਾਰ ? ਅੱਜ ਤੁਸੀਂ ਮੈਨੂੰ ਜੰਗਲ ਦੀ ਸੈਰ ਹੀ ਕਰਵਾ ਦਿਓ, ਪਰ ਹੀਰੇ ਹਾਰ ਦਾ ਵਾਅਦਾ ਰਿਹਾ । ਵੇਖਣਾ ਕਿਤੇ ਭੁੱਲ ਨਾ ਜਾਣਾ । ਇਕ ਦਿਨ ਮੈਂ ਮੰਗ ਲੈਣਾ ਏ ।"

ਹੱਸਦੇ ਹਸਾਉਂਦੇ ਦੋਵੇਂ ਜੀਅ ਜੰਗਲ ਵਲ ਤੁਰ ਪਏ । ਬੱਚਿਆਂ ਵਾਂਗ ਉਹ ਇਕ ਦੂਜੇ ਨਾਲ ਝੂਠ ਮੂਠ ਵਾਅਦੇ ਕਰ ਰਹੇ ਸਨ, ਅਣਹੋਣੀਆਂ ਸੁਗਾਤਾਂ ਪੇਸ਼ ਕਰਨ ਦੇ ਵਾਅਦੇ । ਜਦੋਂ ਸਤਿਆਵਾਨ ਨੇ ਆਪਣੇ ਮਾਤਾ-ਪਿਤਾ ਪਾਸੋਂ ਆਗਿਆ ਮੰਗੀ ਤਾਂ ਉਨ੍ਹਾਂ ਕਿੰਨੀ ਦੇਰ ਤਕ ਅਪਣਾ ਹੱਥ ਉਸ ਦੇ ਸਿਰ ਉਪਰ ਧਰੀ ਰਖਿਆ ਅਤੇ ਉਸ ਦੇ ਮੂੰਹ ਵਲ ਤੱਕਦੇ ਰਹੇ । ਸਾਵਿਤ੍ਰੀ ਨੇ ਆਪਣਾ ਮੂੰਹ ਜਾਣ ਬੁਝ ਕੇ ਮੋੜੀ ਰਖਿਆ ਤੇ ਆਪਣੇ ਹੰਝੂਆਂ ਨੂੰ ਲੁਕਾਈ ਰਖਿਆ । ਉਸ ਨੇ ਆਪਣੇ ਆਪ ਨੂੰ ਬਾਰ ਬਾਰ ਯਾਦ ਕਰਾਇਆ, "ਅੱਜ ਮੈਨੂੰ ਹੌਸਲੇ ਤੇ ਦ੍ਰਿੜ੍ਹਤਾ ਦੀ ਕੁਝ ਵਧੀਕ ਲੋੜ ਹੈ । ਮਿਤ੍ਰਾਂ, ਬ੍ਰਾਹਮਣਾਂ ਤੇ ਨਾਰਦ ਮੁਨੀ ਦੀਆਂ ਅਸੀਸਾਂ ਮੇਰੀਆਂ ਸਹਾਈ ਹਨ । ਅੱਜ ਤਾਂ ਮੇਰੀ ਪਰੀਖਿਆ ਦਾ ਵੇਲਾ ਹੈ ।"

ਉਹ ਡੂੰਘੇ ਜੰਗਲ ਵਿਚ ਪਹੁੰਚੇ ਤਾਂ ਸਤਿਆਵਾਨ ਨੇ ਦੇਖ ਭਾਲ ਕੇ ਇਕ ਬਿਰਛ ਵੱਢਣ ਲਈ ਚੁਣਿਆ ਅਤੇ ਇਸ ਦੇ ਮੋਟੇ ਕਰੜੇ ਤਨੇ ਉਪਰ ਕੁਹਾੜਾ ਚਲਾਉਣ ਲੱਗਾ । ਸਾਵਿਤ੍ਰੀ ਕੋਲ ਬਹਿ ਕੇ ਸਪ-ਸਪੋਲਿਆਂ ਤੇ ਜੰਗਲੀ ਜਾਨਵਰਾਂ ਉਪਰ ਨਜ਼ਰ ਰੱਖਣ ਲੱਗੀ । ਮੌਤ ਦਾ ਖ਼ਤਰਾ ਇਨ੍ਹਾਂ ਪਾਸੋਂ ਹੀ ਹੋ ਸਕਦਾ ਸੀ । ਪਰ ਕਿਤੇ ਵੀ ਕੁਝ ਨਾ ਹੋਇਆ । ਨਾ ਲੰਮੇ ਝਾੜ-ਬੂਟ ਪਿੱਛੋਂ ਲੁਕ ਕੇ ਚੀਤੇ ਨੇ ਹੱਲਾ ਕੀਤਾ ਨਾ ਘਾਹ ਵਿਚੋਂ ਫਣੀਅਰ ਸੱਪ ਨੇ ਡੰਗ ਚਲਾਇਆ । ਸਤਿਆਵਾਨ ਕੁਹਾੜਾ ਚਲਾ ਰਿਹਾ ਸੀ । ਅਚਾਨਕ ਹੀ ਉਹ ਆਪਣੇ ਸਿਰ ਨੂੰ ਨਪਦਾ ਘੁਟਦਾ ਤੇ ਲੜਖੜਾਂਦਾ ਆਪਣੀ ਪਤਨੀ ਵਲ ਆਇਆ । "ਮੈਨੂੰ ਬੜੀ ਤਿੱਖੀ ਸਿਰ ਪੀੜ ਹੋ ਰਹੀ ਹੈ," ਉਸ ਨੇ ਮਸਾਂ ਏਨਾ ਹੀ ਕਿਹਾ ਤੇ ਫੇਰ ਧੜਾਮ ਧਰਤੀ ਉਪਰ ਡਿੱਗ ਪਿਆ । ਉਹ ਬੇਹੋਸ਼ ਸੀ ।

ਸਾਵਿਤ੍ਰੀ ਨੇ ਉਸ ਦਾ ਸਿਰ ਆਪਣੀ ਗੋਦ ਵਿਚ ਰਖ ਲਿਆ ਅਤੇ ਏਧਰ ਓਧਰ ਵੇਖਣ ਲਗ ਪਈ ਤਾਂ ਜੁ ਕਿਤੋਂ ਕੋਈ ਸਹਾਇਤਾ ਮਿਲੇ । ਪਰ, ਆਸੇ ਪਾਸੇ ਨਾ ਬੰਦਾ ਨਾ ਬੰਦੇ ਦੀ ਜ਼ਾਤ । ਸਤਿਆਵਾਨ ਦੀ ਅਚਾਨਕ ਬੇਹੋਸ਼ੀ ਨਾਲ ਸਾਵਿਤ੍ਰੀ ਬੜੀ ਹੈਰਾਨ ਹੋਈ । ਲਗਦਾ ਸੀ ਜਿਵੇਂ ਉਸ ਦੀ ਦੇਹ ਪਥਰਾ ਗਈ ਹੈ ।

ਫੇਰ ਅਚਾਨਕ ਉਸ ਦੇ ਚਿਹਰੇ ਤੇ ਇਕ ਪਰਛਾਵਾਂ ਪਿਆ । ਸੂਰਜ ਵੀ ਉਸ ਪਰਛਾਵੇਂ ਵਿਚ ਲੁਕਦਾ ਪ੍ਰਤੀਤ ਹੋਇਆ । ਇਕ ਕਾਲਾ ਧੂਤ ਪਰਦੇਸੀ, ਕਾਲੇ



ਪਰਛਾਵੇਂ ਜਿਹਾ ਬੰਦਾ, ਉਸ ਦੇ ਸਾਹਮਣੇ ਖਲੋਤਾ ਸੀ । ਪਰਛਾਵਾਂ ਝੁਕਿਆ ਅਤੇ ਅਗਲੇ ਛਿਣ ਉਸ ਦਾ ਹੱਥ ਸਤਿਆਵਾਨ ਦੀ ਸੰਘੀ ਉਪਰ ਸੀ । ਸਾਵਿਤ੍ਰੀ ਨੇ ਨਜ਼ਰ ਉਤਾਂਹ ਚੁੱਕੀ, ਪਰ ਏਨੀ ਦੇਰ ਵਿਚ ਪਰਛਾਵਾਂ ਤਾਂ ਦੂਰ ਤੁਰਿਆ ਜਾ ਰਿਹਾ ਸੀ ।

ਸਾਵਿਤ੍ਰੀ ਉਸ ਦੇ ਪਿੱਛੇ ਪਿੱਛੇ ਦੌੜੀ ਤੇ ਵਾਜਾਂ ਮਾਰਦੀ ਕਹਿਣ ਲੱਗੀ, "ਠਹਿਰ ਜਾ, ਰੱਬ ਦਾ ਵਾਸਤਾ ਈ । ਮੈਂ ਤੇਰੇ ਨਾਲ ਕੁਝ ਗੱਲਾਂ ਕਰਨੀਆਂ ਨੇ ।"

ਪਰਛਾਵਾਂ ਠਹਿਰ ਗਿਆ । ਸਾਵਿਤ੍ਰੀ ਉਸ ਦੇ ਨੇੜੇ ਆ ਢੁੱਕੀ ਅਤੇ ਉਸ ਨੂੰ ਧਿਆਨ ਨਾਲ ਵੇਖਣ ਲਗ ਪਈ । ਉਸ ਦਾ ਮੁਖ-ਮੰਡਲ ਏਨਾ ਸ਼ਾਂਤ ਅਤੇ ਗੰਭੀਰ ਸੀ ਕਿ ਸਾਵਿਤ੍ਰੀ ਦਾ ਸਾਰਾ ਡਰ-ਭਉ ਜਾਂਦਾ



ਰਿਹਾ। ਹੁਣ ਉਹ ਸ਼ਾਂਤ ਸੀ ਤੇ ਉਹਨੂੰ ਧੀਰਜ ਬੱਝ ਗਈ।

ਉਸ ਨੇ ਅਦਬ ਨਾਲ ਪੁੱਛਿਆ, "ਮਾਫ਼ ਕਰਨਾ, ਮੈਂ ਪੁੱਛਦੀ ਹਾਂ ਤੁਸੀਂ ਯਮ ਰਾਜ ਹੋ ?"

"ਹਾਂ।"

ਸਾਵਿਤ੍ਰੀ ਨੇ ਅਪਣੀ ਗੱਲ ਜਾਰੀ ਰੱਖੀ, "ਮੈਂ ਤੁਹਾਡੇ ਬਾਰੇ ਬਹੁਤ ਕੁਝ ਸੁਣਿਆ ਹੈ। ਪਰ ਮੈਂ ਅਜੇ ਹੋਰ ਬਹੁਤ ਕੁਝ ਜਾਨਣਾ ਚਾਹੁੰਦੀ ਹਾਂ। ਕਿਰਪਾ ਕਰ ਕੇ ਇਹ ਦੱਸੋ ਤੁਸੀਂ ਲੋਕਾਂ ਦੀਆਂ ਜਾਨਾਂ ਕੱਢਣ ਹਮੇਸ਼ਾ ਆਪ ਹੀ ਆਉਂਦੇ ਹੋ ?"

"ਨਹੀਂ ਮੈਂ ਖ਼ਾਸ ਖਾਸ ਬੰਦਿਆਂ ਵਾਸਤੇ ਹੀ ਆਉਂਦਾ ਹਾਂ ਯਮਰਾਜ ਨੇ ਕਿਹਾ ਅਤੇ ਬੋਲਦਾ ਬੋਲਦਾ ਤੁਰਿਆ ਵੀ ਗਿਆ।

ਸਾਵਿਤ੍ਰੀ ਨੇ ਸਹਿਜ ਭਾ ਨਾਲ ਕਿਹਾ, "ਜੇ ਸਤਿਆਵਾਨ ਖ਼ਾਸ ਬੰਦਾ ਹੈ ਤਾਂ ਚੜ੍ਹਦੀ

ਜਵਾਨੀ ਵਿਚ ਹੀ ਉਸ ਨੂੰ ਲੈਣ ਕਿਉਂ ਆ ਗਏ ਹੋ ? ਉਸ ਨੇ ਤਾਂ ਕੋਈ ਅਪਰਾਧ ਵੀ ਨਹੀਂ ਕੀਤਾ।''

''ਮੌਤ ਕਿਸੇ ਅਪਰਾਧ ਦਾ ਦੰਡ ਨਹੀਂ।''

ਕਾਲਾ ਪਰਛਾਵਾਂ ਕਾਹਲੀ ਕਾਹਲੀ ਅਗਾਂਹ ਤੁਰਿਆ ਜਾ ਰਿਹਾ ਸੀ। ਸਾਵਿਤ੍ਰੀ ਨੇ ਵੀ ਆਪਣੀ ਤੋਰ ਤੇਜ਼ ਕਰ ਲਈ। ਉਸ ਨੇ ਆਪਣੀ ਪੁੱਛ ਜਾਰੀ ਰੱਖੀ, ''ਜੇ ਮੌਤ ਦੰਡ ਨਹੀਂ, ਤਾਂ ਇਸ ਦਾ ਨਿਰਣਾ ਕੌਣ ਕਰਦਾ ਹੈ ? ਜਨਮ ਦੇ ਸਮੇਂ ਹੀ ਕਿਸੇ ਦੀ ਮੌਤ ਦਾ ਵੀ ਫੈਸਲਾ ਕਰਨਾ ਅਨਿਆਂ ਹੈ। ਇਸ ਵਿਚ ਕੋਈ ਤੁਕ ਨਹੀਂ।''

ਪਰਛਾਵਾਂ ਠਹਿਰ ਗਿਆ, ''ਇਹ ਗੱਲ ਐਡੀ ਸੌਖੀ ਨਹੀਂ ਕਿ ਤੂੰ ਝਟ ਪਟ ਸਮਝ ਜਾਵੇਂ। ਸਾਵਿਤ੍ਰੀ, ਤੂੰ ਪਿਛਾਂਹ ਪਰਤ ਜਾ। ਮੇਰੇ ਪਿੱਛੇ ਪਿੱਛੇ ਕਿਉਂ ਤੁਰੀ ਆ ਰਹੀ ਏਂ ?''

''ਮੈਂ ਤੇਰੇ ਪਿੱਛੇ ਨਹੀਂ ਆ ਰਹੀ, ਮੈਂ ਤਾਂ ਅਪਣੇ ਪਤੀ ਦੇ ਪਿਛੇ ਤੁਰ ਰਹੀ ਹਾਂ'' ਸਾਵਿਤ੍ਰੀ ਨੇ ਕਿਹਾ।

''ਪਰ ਹੁਣ ਉਹ ਤੇਰਾ ਪਤੀ ਨਹੀਂ ਰਿਹਾ।''

''ਮੈਂ ਸਮਝਦੀ ਹਾਂ ਕਿ ਪਿਆਰ ਏਸ ਜੀਵਨ ਦੇ ਬਾਅਦ ਵੀ ਜੀਉਂਦਾ ਰਹਿੰਦਾ ਹੈ,'' ਸਾਵਿਤ੍ਰੀ ਨੇ ਪੋਲੀ ਜਿਹੀ ਆਵਾਜ਼ ਵਿਚ ਕਿਹਾ। ''ਕਹਿੰਦੇ ਹਨ ਕਿ ਜਦੋਂ ਮੁੰਡਾ ਕੁੜੀ ਇਕ ਦੂਜੇ ਨਾਲ ਪਿਆਰ ਪਾਉਂਦੇ ਹਨ ਤਾਂ ਉਹ ਇਕ ਦੂਜੇ ਨੂੰ



ਪਹਿਚਾਣਦੇ ਹਨ । ਪਛਾਣੀਦਾ ਤਾਂ ਉਹਨਾਂ ਨੂੰ ਹੈ ਜਿੰਨ੍ਹਾਂ ਨੂੰ ਪਹਿਲਾਂ ਮਿਲ ਹੋਵੀਏ । ਮੈਂ ਸਤਿਆਵਾਨ ਨੂੰ ਪਹਿਲੀ ਵਾਰ ਮਿਲਣ ਤੇ ਹੀ ਪਛਾਣ ਲਿਆ ਸੀ । ਇਸ ਦਾ ਮਤਲਬ ਹੈ ਕਿ ਅਸੀਂ ਪਹਿਲਾਂ ਵੀ ਇਕ ਦੂਜੇ ਨੂੰ ਜਾਣਦੇ ਸਾਂ । ਇਹ ਤਾਂ ਸਾਡੇ ਪਹਿਲੇ ਜਨਮਾਂ ਤੋਂ ਚਲੀ ਆ ਰਹੀ ਜਾਣ-ਪਛਾਣ ਸੀ । ਇਸੇ ਲਈ ਹੁਣ ਮੈਂ ਉਸ ਤੋਂ ਵਿੱਛੜ ਨਹੀਂ ਸਕਦੀ । ਅਸੀਂ ਚਿਰਾਂ ਤੋਂ ਇਕ ਦੂਜੇ ਦੇ ਨਾਲ ਰਹਿੰਦੇ ਰਹੇ ਹਾਂ । ਹੁਣ ਵਿਛੜਣਾ ਮੁਹਾਲ ਹੈ । ਜੇ ਤੂੰ ਸਤਿਆਵਾਨ ਨੂੰ ਲੈ ਚਲਿਐਂ ਤਾਂ ਮੈਨੂੰ ਵੀ ਲੈਂਦਾ ਜਾ ।''

ਯਮਰਾਜ ਨਿੰਮ੍ਹਾ ਜਿਹਾ ਹੱਸ ਕੇ ਕਹਿਣ ਲੱਗਾ, ''ਤੂੰ ਬੜੀ ਜ਼ਿਦੀ ਏਂ । ਤੇਰੀ ਦਲੀਲ ਸੁਣ ਕੇ ਮੈਨੂੰ ਹਾਸਾ ਆ ਗਿਆ । ਸਤਿਆਵਾਨ ਤਾਂ ਮੈਂ ਤੈਨੂੰ ਮੋੜ ਨਹੀਂ ਸਕਦਾ । ਤੇਰੀ ਕੋਈ ਹੋਰ ਮੰਗ ਹੈ ਤਾਂ ਦਸ । ਮੈਂ ਤੇਰੀ ਮੰਗ ਪੂਰੀ ਕਰਾਂਗਾ ।''

ਸਾਵਿਤ੍ਰੀ ਸੋਚੀਂ ਪੈ ਗਈ ।

ਉਸ ਨੇ ਆਖ਼ਰ ਕਿਹਾ, ''ਤੁਹਾਨੂੰ ਪਤਾ ਹੀ ਹੈ ਕਿ ਸਤਿਆਵਾਨ ਦੇ ਪਿਤਾ ਦਾ ਰਾਜ-ਪਾਟ ਇਕ ਦਗ਼ੇਬਾਜ਼ ਨੇ ਖੋਹ ਲਿਆ ਹੈ । ਮੈਂ ਸਮਝਦੀ ਹਾਂ ਕਿ ਇਹ ਵਧੀਕੀ ਖ਼ਤਮ ਹੋਣੀ ਚਾਹੀਦੀ ਹੈ । ਮੈਨੂੰ ਆਸ ਹੈ ਕਿ ਤੁਸੀਂ ਮੇਰੇ ਨਾਲ ਸਹਿਮਤ ਹੋ ?''

''ਤੇਰੀ ਇਹ ਮੰਗ ਪੂਰੀ ਹੋਈ'' ਏਨਾ ਆਖ ਕੇ ਯਮਰਾਜ ਲੰਮੀਆਂ ਪਲਾਂਘਾਂ ਭਰਦਾ ਅਗਾਂਹ ਵਧਿਆ । ਪਰ ਕੁਝ ਚਿਰ ਬਾਅਦ ਉਸ ਨੇ ਪਿਛਾਂਹ ਝਾਤ ਮਾਰੀ ਤਾਂ ਸਾਵਿਤ੍ਰੀ ਉਸ ਦੇ ਐਨ ਪਿੱਛੇ ਸੀ । ਰਾਹ ਦੇ ਕਖ ਕੰਡੇ ਤੇ ਰੋੜਾਂ-ਪੱਥਰਾਂ ਉਪਰ ਚੱਲਣ ਕਾਰਨ ਉਸਦੇ ਪੈਰ ਪਾਟ ਗਏ ਸਨ ਤੇ ਲਹੂ ਚੋ ਰਿਹਾ ਸੀ ।

ਪਰ ਫੇਰ ਵੀ ਉਸ ਦੇ ਚਿਹਰੇ ਤੇ ਖਿੜਾਉ ਸੀ । ਉਹ ਹਸ ਕੇ ਬੋਲੀ, ''ਤੁਸੀਂ ਬਹੁਤ ਤੇਜ਼ ਤੁਰਦੇ ਹੋ ਤੁਹਾਡੇ ਨਾਲ ਕਦਮ ਮਿਲਾਈ ਰਖਣਾ ਬਹੁਤ ਮੁਸ਼ਕਲ ਹੈ ।''

ਯਮਰਾਜ ਨੇ ਘੂਰੀ ਵੱਟ ਕੇ ਪੁਛਿਆ ''ਤੂੰ ਚਾਹੁੰਦੀ ਕੀ ਹੈਂ ਸਾਫ਼ ਸਾਫ਼ ਦਸ । ਜੇ ਤੈਨੂੰ ਸਤਿਆਵਾਨ ਦੀ ਜ਼ਿੰਦਗੀ ਚਾਹੀਦੀ ਹੈ ਤਾਂ ਇਸ ਦੀ ਆਸ ਲਾਹ ਦੇ । ਇਹ ਗੱਲ ਤਾਂ ਹੋਣੋਂ ਰਹੀ । ਯਮਰਾਜ ਨਾ ਕੀਤਾ ਕਰਾਰ ਤੋੜਦਾ ਹੈ ਨਾਂ ਕੱਢੀ ਜਾਨ ਮੋੜਦਾ ਹੈ ।''

''ਅੱਛਾ, ਇਹ ਗੱਲ ਹੈ ?'' ਸਾਵਿਤ੍ਰੀ ਨੇ ਅਪਣਾ ਸਿਰ ਹਾਂ ਵਿੱਚ ਹਿਲਾਇਆ । ''ਇਹ ਤਾਂ ਸਵਾਦਲੀ ਗਲ ਹੈ । ਤਦ ਤਾਂ ਤੁਹਾਨੂੰ ਨਿਸਚਾ ਹੋਵੇਗਾ ਕਿ ਤੁਸੀਂ ਜੋ ਕੁਝ ਵੀ ਕਰਦੇ ਹੋ ਠੀਕ ਹੀ ਕਰਦੇ ਹੋ ?''

''ਠੀਕ ਜਾਂ ਗ਼ਲਤ ਦਾ ਇਸ ਗੱਲ ਨਾਲ ਕੋਈ ਸੰਬੰਧ ਨਹੀਂ ।''

''ਸਚਮੁਚ !'' ਸਾਵਿਤ੍ਰੀ ਨੇ ਹੈਰਾਨੀ ਨਾਲ ਕਿਹਾ, ''ਬੜੀ ਅਜੀਬ ਗੱਲ ਹੈ ।

ਬਚਪਨ ਤੋਂ ਹੀ ਮੈਨੂੰ ਸਿਖਿਆ ਦਿੱਤੀ ਗਈ ਕਿ ਮੈਂ ਸੰਭਲ ਕੇ ਚੱਲਾਂ। ਸਦਾ ਠੀਕ ਕੰਮ ਕਰਾਂ ਤੇ ਗ਼ਲਤ ਕੰਮ ਕਰਨ ਤੋਂ ਬਚਾਂ। ਪਰ ਸ਼ਾਇਦ ਇਹ ਸਿੱਖਿਆ ਮਾਤ ਲੋਕ ਦੇ ਜੀਵਾਂ ਲਈ ਹੈ, ਦੇਵਤਿਆਂ ਲਈ ਨਹੀਂ।"

"ਮੌਤ ਦੀ ਗੱਲ ਵਖਰੀ ਹੈ।"

"ਉਹ ਕਿਵੇਂ ? ਮੇਰੀ ਜਾਚੇ ਜੋ ਜ਼ਿੰਦਗੀ ਲਈ ਸਹੀ ਹੈ, ਉਹ ਮੌਤ ਲਈ ਵੀ ਸਹੀ ਹੈ।"

"ਤੂੰ ਹਰ ਗੱਲ ਨੂੰ ਤੋੜ ਮਰੋੜ ਕੇ ਉਸ ਨੂੰ ਸਹੀ ਸਿੱਧ ਕਰ ਲੈਂਦੀ ਏ।"

ਸਾਵਿਤ੍ਰੀ ਨੇ ਬੜੀ ਨਿਰਮਾਣਤਾ ਨਾਲ ਕਿਹਾ, "ਮੈਂ ਖਿਮਾ ਮੰਗਦੀ ਹਾਂ, ਮੈਂ ਆਪਣੀ ਗੱਲ ਹੋਰ ਤਰ੍ਹਾਂ ਪੇਸ਼ ਕਰਦੀ ਹਾਂ। ਜੇ ਅਸੀਂ ਜੀਵਨ ਭਰ ਸੰਭਲ ਸੰਭਲ ਕੇ ਤੁਰੀਏ ਅਤੇ ਹਮੇਸ਼ਾਂ ਸਹੀ ਕੰਮ ਕਰੀਏ ਤਾਂ ਇਹ ਉਚਿਤ ਪ੍ਰਤੀਤ ਹੁੰਦਾ ਹੈ..."

ਯਮ ਨੇ ਗੱਲ ਟੁੱਕ ਕੇ ਕਿਹਾ, "ਹੁਣ ਬੱਸ ਵੀ ਕਰ। ਮੈਂ ਇਕ ਮੰਗ ਹੋਰ ਵੀ ਪੂਰੀ ਕਰਦਾ ਹਾਂ, ਪਰ ਮੇਰੇ ਪਿੱਛੇ ਆਉਣਾ ਬੰਦ ਕਰ ਦੇ।"

ਸਾਵਿਤ੍ਰੀ ਨੇ ਖੁਸ਼ੀ ਨਾਲ ਹੱਥਾਂ ਦੀ ਕੜਿੰਗੜੀ ਪਾ ਲਈ ਤੇ ਹੈਰਾਨ ਹੋ ਕੇ ਕਹਿਣ ਲਗੀ, "ਤੁਸੀਂ ਮੈਨੂੰ ਇਕ ਵਰ ਹੋਰ ਵੀ ਦੇਵੋਗੇ ? ਤੁਸੀਂ ਕਿੰਨੇ ਕ੍ਰਿਪਾਲੂ ਹੋ ਤੇ ਕਿੰਨੇ ਦਾਤਾ ਹੋ।"

"ਪਰ ਚੇਤੇ ਰਖੀਂ ਕਿ ਤੂੰ ਸਤਿਆਵਾਨ ਦਾ ਜੀਵਨ ਨਹੀਂ ਮੰਗਣਾ।"

ਸਾਵਿਤ੍ਰੀ ਨੇ ਸਾਦਗੀ ਨਾਲ ਕਿਹਾ, "ਉਹ ਕਾਹਨੂੰ ? ਪਰ ਮੈਨੂੰ ਸੋਚ ਲੈਣ ਦਿਓ ਜਿਹੜਾ ਵਰ ਮੈਂ ਪਹਿਲਾਂ ਮੰਗਿਆ ਸੀ ਉਸ ਦੇ ਨਾਲ ਲਗਦੀ ਇਕ ਹੋਰ ਮੰਗ ਬਾਕੀ ਹੈ।" ਉਹ ਰਤਾ ਕੁ ਚੁੱਪ ਹੋ ਗਈ। ਫੇਰ ਜਿਵੇਂ ਉਸ ਨੂੰ ਕੁਝ ਚੇਤੇ ਆ ਆ ਗਿਆ। "ਆਹੋ, ਮੈਨੂੰ ਚੇਤੇ ਆ ਗਿਆ ਏ; ਇਹ ਮੰਗ ਵੀ ਮੇਰੇ ਸਹੁਰੇ ਬਾਰੇ ਹੈ ਜਿਸ ਉਤੇ ਤੁਸੀਂ ਕਿਰਪਾ ਕਰਕੇ ਰਾਜ ਤਾਂ ਉਹਨੂੰ ਵਾਪਸ ਕਰ ਹੀ ਦਿੱਤਾ ਸੀ ਪਰ ਉਹ ਅੱਖੋਂ ਅੰਨ੍ਹਾ ਹੈ ਤੇ ਅੰਨ੍ਹੇ ਆਦਮੀ ਨੂੰ ਰਾਜ ਪਾਟ ਦਾ ਕੀ ਲਾਭ ? ਨਾਲੇ ਰਾਜ ਕਾਜ ਨੂੰ ਅੰਨ੍ਹੇ ਰਾਜੇ ਦਾ ਕੀ ਲਾਭ ?"

ਯਮ ਨੇ ਮੁਸਕਰਾ ਕੇ ਕਿਹਾ "ਜਾਹ ਤੇਰੇ ਸਹੁਰੇ ਦੀਆਂ ਅੱਖਾਂ ਨੌਂ ਬਰ ਨੌਂ ਹੋ ਜਾਣਗੀਆਂ।"

ਪਰ ਯਮ ਤੁਰਨ ਹੀ ਲੱਗਾ ਸੀ ਕਿ ਸਾਵਿਤ੍ਰੀ ਫੇਰ ਬੋਲ ਪਈ। "ਕਿੰਨਾ ਚੰਗਾ ਹੋਇਆ, ਮੈਨੂੰ ਆਪਣੇ ਸਹੁਰੇ ਦੀਆਂ ਅੱਖਾਂ ਦਾ ਚੇਤਾ ਆਗਿਆ।" ਨੌਜਵਾਨ ਸਾਵਿਤ੍ਰੀ ਨੇ ਮੁਸਕਰਾ ਕੇ ਯਮਰਾਜ ਵਲ ਵੇਖਿਆ। ਉਹ ਯਮਰਾਜ ਦਾ ਖਹਿੜਾ ਛਡਣ ਵਾਲੀ ਨਹੀਂ ਸੀ। ਉਸ ਨੇ ਕਿਹਾ :

"ਜੇ ਮੈਨੂੰ ਇਹ ਚੇਤਾ ਨਾ ਆਉਂਦਾ ਤਾਂ ਪਤੈ ਮੈਂ ਕੀ ਮੰਗਣਾ ਸੀ ?"

"ਕੀ ?"

"ਮੈਂ ਆਪਣੇ ਪਿਤਾ ਅਤੇ ਆਪਣੇ ਸਹੁਰੇ ਦੋਹਾਂ ਦੇ ਰਾਜ ਲਈ ਸੁਖ ਸੰਪਦਾ ਮੰਗਦੀ। ਇਨ੍ਹਾਂ ਦੋਹਾਂ ਰਾਜਾਂ ਦੀ ਅਧਿਕਾਰੀ ਮੈਂ ਹੀ ਹਾਂ। ਮੈਨੂੰ ਖ਼ੁਸ਼ੀ ਹੈ ਕਿ ਮੈਂ ਇਹ ਮੰਗ ਨਾ ਮੰਗੀ। ਮੈਂ ਹੁਣ ਸੋਚਦੀ ਹਾਂ ਕਿ ਇਹ ਮੰਗ ਮੰਗਣੀ ਵੀ ਨਹੀਂ ਚਾਹੀਦੀ। ਇਨ੍ਹਾਂ ਰਾਜਾਂ ਨੂੰ ਸੁਖ ਸੰਪਦਾ ਐਵੇਂ ਹੀ ਕਿਉਂ ਮਿਲ ਜਾਵੇ ? ਇਹ ਤਾਂ ਰਾਜੇ ਦਾ ਕਰਤਵ ਹੈ ਕਿ ਉਹ ਆਪਣੀ ਪਰਜਾ ਨੂੰ ਸੁਖੀ ਤੇ ਖ਼ੁਸ਼ਹਾਲ ਬਣਾਉਣ ਦਾ ਯਤਨ ਕਰੇ। ਕਿਉਂ, ਠੀਕ ਹੈ ਨਾ ?"

"ਆਹੋ।"

ਸਾਵਿਤ੍ਰੀ ਨੇ ਬੜੀ ਗੰਭੀਰਤਾ ਨਾਲ ਸਿਰ ਹਿਲਾਉਂਦੇ ਹੋਏ ਕਿਹਾ, "ਰਾਜ ਕਾਜ ਦੀ ਵਡੀ ਜ਼ੁੰਮੇਵਾਰੀ ਹੁੰਦੀ ਹੈ। ਲੋਕਾਂ ਭਾਣੇ ਰਾਜੇ ਦਾ ਏਨਾ ਹੀ ਕੰਮ ਹੈ — ਮਹਿਲ ਵਿਚ ਰਹਿਣਾ, ਦਰਬਾਰ ਸਜਾਉਣਾ, ਕਵੀਆਂ ਤੇ ਸੰਗੀਤਕਾਰਾਂ ਨੂੰ ਆਸਰਾ ਦੇਣਾ ਅਤੇ ਮਾਮਲੇ ਦੀ ਉਗਰਾਹੀ ਕਰਾਉਣਾ। ਪਰ ਰਾਜੇ ਨੂੰ ਤਾਂ ਇਹ ਵੀ ਵੇਖਣਾ ਪੈਂਦਾ ਹੈ ਕਿ ਹਰ ਪਾਸੇ ਨਿਆਂ ਹੋਵੇ ਅਤੇ ਉਸ ਦੇ ਕਾਰਿੰਦੇ ਲੋਕਾਂ ਨੂੰ ਤੰਗ ਨਾ ਕਰਨ। ਉਸ ਨੇ ਆਪਣੇ ਗਵਾਂਢੀ ਰਾਜਾਂ ਨਾਲ ਸੁਲਾਹ ਸਫ਼ਾਈ ਵੀ ਰਖਣੀ ਹੈ ਅਤੇ ਇਸ ਗੱਲ ਦਾ ਵੀ ਧਿਆਨ ਰਖਣਾ ਹੈ ਕਿ ਪਰਜਾ ਵਿਚ ਕੋਈ ਆਦਮੀ ਰੋਟੀ, ਕਪੜੇ ਅਤੇ ਮਕਾਨ ਤੋਂ ਬਿਨਾ ਨਾ ਰਹੇ। ਸਭ ਤੋਂ ਵੱਡੀ ਗੱਲ ਇਹ ਹੈ ਕਿ ਉਸ ਦੀ ਪਰਜਾ ਨੂੰ ਆਪਣੇ ਦਿਲ ਦੀ ਗੱਲ ਨਿਸ਼ੰਗ ਕਹਿਣ ਅਤੇ ਟੀਕਾ ਟਿਪਣੀ ਕਰਨ ਦਾ ਮੌਕਾ ਵੀ ਮਿਲੇ, ਤਾਂ ਜੋ ਰਾਜਾ ਆਪ ਹੁਦਰੀਆਂ ਨਾ ਕਰਨ ਲਗ ਪਏ।"

ਯਮ ਨੇ ਉਸ ਦੇ ਮੂੰਹੋਂ ਇਹ ਸੋਹਣੇ ਬੋਲ ਸੁਣੇ ਤਾਂ ਉਸ ਦਾ ਮਨ ਪ੍ਰਸੰਸਾ ਨਾਲ ਭਰ ਗਿਆ। ਉਸ ਨੇ ਕਿਹਾ, "ਤੂੰ ਬਿਲਕੁਲ ਸੱਚ ਕਹਿੰਦੀ ਹੈ। ਨਿਆਂ ਅਤੇ ਆਜ਼ਾਦੀ ਦੀ ਪਰੰਪਰਾ ਪੋਥੀ ਵਿਚ ਲਿਖੇ ਕਾਨੂੰਨਾਂ ਤੋਂ ਹਜ਼ਾਰ ਦਰਜੇ ਬਿਹਤਰ ਹੈ।"

ਸਾਵਿਤ੍ਰੀ ਨੇ ਕਿਹਾ, "ਅਜਿਹੀ ਪਰੰਪਰਾ ਵਾਸਤੇ ਜ਼ਰੂਰੀ ਹੈ ਕਿ ਰਾਜ ਘਰਾਣੇ ਦੀ ਲੜੀ ਅਟੁੱਟ ਬਣੀ ਰਹੇ।" ਤੁਸੀਂ ਸਹਿਮਤ ਹੋ ਨਾ ?

ਯਮ ਨੇ ਕਿਹਾ, "ਮੈਂ ਪੂਰੀ ਤਰ੍ਹਾਂ ਸਹਿਮਤ ਹਾਂ ਹਾਂ। ਜੇ ਰਾਜ-ਵੰਸ ਦੀ ਪਰੰਪਰਾ ਟੁਟ ਜਾਏ ਤਾਂ ਘੜਮੱਸ ਪੈ ਜਾਂਦਾ ਹੈ ਤੇ ਰਾਜੇ ਦੇ ਰਿਸ਼ਤੇਦਾਰ ਆਪੋ ਵਿਚ ਖਹਿਬੜਨ ਲਗ ਪੈਂਦੇ ਹਨ।"

ਅਚਨਚੇਤ ਸਾਵਿਤ੍ਰੀ ਨੂੰ ਜਿਵੇਂ ਡੂੰਘੀ ਚੁੱਪ ਦਾ ਗ਼ੋਤਾ ਲੱਗਾ ਉਸ ਦੇ ਚਿਹਰੇ ਤੇ ਘੋਰ ਨਿਰਾਸ਼ਾ ਫੈਲ ਗਈ। ਉਸ ਦੇ ਮੋਢੇ ਢਿਲਕ ਗਏ ਅਤੇ ਕੋਈ ਕੋਈ ਹੰਝੂ ਉਸ ਦੇ ਨੈਣਾਂ 'ਚੋਂ ਟੁਟ ਕੇ ਹੇਠਾਂ ਡਿੱਗਣ ਲਗਾ।

ਯਮ ਨੇ ਹੈਰਾਨ ਹੋ ਕੇ ਪੁੱਛਿਆ, "ਕਿਉਂ ਕੀ ਗੱਲ ਹੈ ?"

ਸਾਵਿਤ੍ਰੀ ਦਾ ਹਉਕਾ ਨਿਕਲ ਗਿਆ। ਉਹਨੇ ਕਿਹਾ, "ਤੁਸੀਂ ਜਾਣੀ-ਜਾਣ ਹੋ,

ਤੁਹਾਡੀ ਬੁੱਧੀ ਤੋਂ ਕੀ ਲੁਕਿਐ। ਤੁਸੀਂ ਜਾਣ ਹੀ ਗਏ ਹੋਵੋਗੇ ਕਿ ਮੈਨੂੰ ਕਿਹੜੀ ਚਿੰਤਾ ਹੈ।'' ਯਮ ਨੇ ਘੂਰੀ ਵੱਟੀ। ਉਸ ਦੇ ਮਨ ਦੀ ਗੱਲ ਬੁਝਣਾ ਤਾਂ ਸ਼ਰਤ ਲਾਉਣਾ ਹੈ ਕਿ ਝੱਖੜ ਵਾਲੇ ਦਿਨ ਹਵਾ ਫਲਾਣੇ ਰੁਖ਼ ਚੱਲੇਗੀ।

ਸਾਵਿਤ੍ਰੀ ਨੇ ਨਿੰਮੀ ਜਿਹੀ ਆਵਾਜ਼ ਵਿਚ ਕਿਹਾ, ''ਮੈਂ ਉਨ੍ਹਾਂ ਦੋ ਰਾਜਾਂ ਬਾਰੇ ਸੋਚ ਰਹੀ ਹਾਂ ਜਿਨ੍ਹਾਂ ਦਾ ਮੇਰੇ ਪਿੱਛੋਂ ਕੋਈ ਰਾਜਾ ਨਹੀਂ ਹੋਣਾ। ਮੇਰੇ ਪਿਤਾ ਅਤੇ ਸਹੁਰੇ ਦੇ ਬੰਸ ਦਾ ਕੀ ਬਣੇਗਾ ? ਮੇਰੇ ਪਿਛੋਂ ਘੜਮਸ, ਹਫ਼ੜਾ-ਦਫ਼ੜੀ ਸਾਕ-ਸੰਬੰਧੀਆਂ ਵਿਚ ਯੁੱਧ ਵਿਆਪ ਜਾਵੇਗਾ। ਇਹ ਤੁਹਾਡੇ ਹੀ ਸ਼ਬਦ ਸਨ ਨਾ ? ਗਲੀਆਂ ਵਿਚ ਖ਼ੂਨ ਡੁਲ੍ਹੇਗਾ, ਸ਼ਹਿਰ ਉਜੜ ਜਾਣਗੇ, ਫ਼ਸਲਾਂ ਦੇ ਵਾਢੀਏ ਨਹੀਂ ਮਿਲਣਗੇ। ਤੀਵੀਆਂ ਤੇ ਬੱਚਿਆਂ ਦੀ ਕੁਰਲਾਟ ਘਰ ਘਰ ਚੋਂ ਉਠੇਗੀ......''

ਯਮ ਨੇ ਉੱਚੀ ਆਵਾਜ਼ ਵਿਚ ਕਿਹਾ, ''ਬਸ ਹੋਰ ਨਹੀਂ। ਇਹ ਸਭ ਕੁਝ ਨਹੀਂ ਹੋਵੇਗਾ। ਮੈਂ ਤੈਨੂੰ ਵਰ ਦੇਂਦਾ ਹਾਂ ਕਿ ਤੂੰ ਸੌ ਪੁੱਤਰਾਂ ਦੀ ਮਾਂ ਹੋਵੇਂ। ਤੇਰੀ ਬੰਸ-ਪਰੰਪਰਾ ਅਟੁੱਟ ਬਣੀ ਰਹੇ।''

ਯਮ ਰਾਜ ਦੇ ਮੂੰਹੋਂ ਇਹ ਬੋਲ ਨਿਕਲੇ ਹੀ ਸਨ ਕਿ ਸਾਵਿਤ੍ਰੀ ਹੋਰ ਦੀ ਹੋਰ ਹੋ ਗਈ। ਉਸ ਦਾ ਚਿਹਰਾ ਖ਼ੁਸ਼ੀ ਨਾਲ ਮਘ ਉਠਿਆ। ਉਸ ਦੇ ਢਿਲਕੇ ਮੋਢੇ ਫੇਰ ਅਪਣੀ ਥਾਂ ਕਾਇਮ ਹੋ ਗਏ। ਉਸ ਦੇ ਚਿਹਰੇ ਦੀ ਆਬ ਤਾਬ ਝੱਲੀ ਨਹੀਂ ਸੀ ਜਾਂਦੀ। ਯਮ ਦੇ ਲਾਗੇ ਖਲੋਤੀ ਉਹ ਸਚਮੁਚ ਹੀ ਰਾਜਕੁਮਾਰੀ ਪ੍ਰਤੀਤ ਹੁੰਦੀ ਸੀ।

ਉਸ ਨੇ ਰਾਜਸੀ ਰਖ-ਰਖਾਉ ਨਾਲ ਕਿਹਾ, ''ਮੈਨੂੰ ਬਹੁਤ ਦੁੱਖ ਹੈ ਕਿ ਮੇਰੇ ਪਿੱਛੇ ਅੱਜ ਤੁਹਾਨੂੰ ਆਪਣੀ ਪਿਰਤ ਤੋੜਨੀ ਪੈ ਰਹੀ ਹੈ।''

''ਕਿਹੜੀ ਪਿਰਤ ?'' ਯਮਰਾਜ ਨੇ ਸਾਵਧਾਨੀ ਨਾਲ ਕਿਹਾ।

''ਇਹੋ ਕਿ ਯਮਰਾਜ ਆਪਣੀ ਕਢੀ ਜਾਨ ਵਾਪਸ ਨਹੀਂ ਕਰਦਾ। ਤੁਸੀਂ ਹੁਣੇ ਹੀ ਮੈਨੂੰ ਸੌ ਪੁੱਤਰਾਂ ਦਾ ਵਰ ਦਿੱਤਾ ਹੈ। ਤੇ ਤੁਸੀਂ ਮੇਰੇ ਪਤੀ ਦੀ ਜਾਨ ਹੀ ਕਢ ਲਈ ਤਾਂ ਸੌ ਪੁੱਤਰਾਂ ਦਾ ਜਨਮ ਕਿਵੇਂ ਹੋਵੇਗਾ ?''

ਯਮ ਨੇ ਅਪਣੀ ਹਾਰ ਮੰਨ ਲਈ। ਉਹ ਦੋਵੇਂ ਕਾਹਲੀ ਕਾਹਲੀ ਜੰਗਲ ਵਲ ਪਰਤ ਪਏ। ਰਸਤੇ ਵਿਚ ਯਮ ਨੇ ਕਿਹਾ, ''ਅੱਜ ਮੈਨੂੰ ਨਾਰਦ ਵੀ ਧੋਖਾ ਦੇ ਗਿਆ। ਉਸੇ ਨੇ ਤਾਂ ਮੈਨੂੰ ਕਿਹਾ ਸੀ ਕਿ ਸਤਿਆਵਾਨ ਦੀ ਜਾਨ ਕੱਢਣ ਲਈ ਮੈਂ ਆਪ ਜਾਵਾਂ। ਮੈਨੂੰ ਪਤਾ ਹੀ ਨਾ ਲੱਗਾ ਕਿ ਉਹਦਾ ਅਸਲ ਮਨਸ਼ਾ ਕੀ ਹੈ।''

ਕਹਿਣ ਦੀ ਲੋੜ ਨਹੀਂ ਕਿ ਯਮਰਾਜ ਦੇ ਦਿਤੇ ਸਾਰੇ ਵਰ ਪੂਰੇ ਹੋਏ। ਸਤਿਆਵਾਨ ਜਿਵੇਂ ਡੂੰਘੀ ਨੀਂਦੋਂ ਹੱਸਦਾ ਖੇਡਦਾ ਉਠ ਬੈਠਾ। ਉਸ ਨੇ ਸਾਵਿਤ੍ਰੀ ਨੂੰ ਦਸਿਆ ਕਿ ਮੈਨੂੰ ਇਕ ਅਲੋਕਾਰ ਸੁਪਨਾ ਆਇਆ ਹੈ।



ਸੁਪਨੇ ਵਿਚ ਮੈਂ ਇਕ ਕਾਲੇ ਧੂਤ ਬੰਦੇ ਨਾਲ ਲੰਮਾ ਪੈਂਡਾ ਤੁਰਦਾ ਰਿਹਾ। ਸੱਤਿਆ-ਵਾਨ ਦੇ ਪਿਤਾ ਨੂੰ ਅੱਖਾਂ ਵੀ ਮਿਲ ਗਈਆਂ ਤੇ ਰਾਜ-ਪਾਟ ਵੀ। ਸਾਵਿਤ੍ਰੀ ਨੂੰ ਹੀਰੇ ਮੋਤੀਆਂ ਦਾ ਹਾਰ ਵੀ ਮਿਲ ਗਿਆ, ਭਾਵੇਂ ਇਹ ਹਾਰ ਯਮਰਾਜ ਦਾ ਵਰਦਾਨ ਨਹੀਂ ਸੀ।

ਕਿਸਮਤ ਨੂੰ ਮੋੜਾ ਪਿਆਂ ਬਹੁਤ ਦਿਨ ਹੋ ਚੁੱਕੇ ਸਨ। ਹੁਣ ਪਹਿਲੇ ਵਰਗੀ





ਉਤੇਜਨਾ ਨਹੀਂ ਸੀ। ਇਕ ਦਿਨ ਰਾਜਾ ਅਸ਼ਵਪਤੀ ਨੇ ਸਾਵਿੱਤ੍ਰੀ ਨੂੰ ਇੱਕਲਵਾਂਝੇ ਲਿਜਾ ਕੇ ਪੁੱਛਿਆ, "ਧੀਏ, ਮੈਨੂੰ ਇਕ ਗਲ ਸਮਝ ਨਹੀਂ ਆ ਰਹੀ। ਤੂੰ ਦਸ ਕਿ ਯਮਰਾਜ ਨਾਲ ਬਰ ਮੇਚਣ ਦਾ ਤੇਰਾ ਹੌਂਸਲਾ ਕਿਵੇਂ ਪਿਆ ?"

ਸਾਵਿਤ੍ਰੀ ਨਿੰਮਾ ਜੇਹਾ ਮੁਸਕਰਾ ਕੇ ਬੋਲੀ, "ਮੈਂ ਪਹਿਲੀ ਵਾਰ ਸੱਤਿਆਵਾਨ ਦੀ ਮਾਤਾ ਨੂੰ ਮਿਲੀ ਤਾਂ ਉਸ ਨੇ ਮੈਨੂੰ ਉਸ ਜਨਮ ਪਤ੍ਰੀ ਬਾਰੇ ਦਸਿਆ ਜੋ ਉਸ ਦੇ ਪੁੱਤਰ ਦੇ ਜਨਮ ਤੇ ਜੋਤਿਸ਼ੀ ਬ੍ਰਾਹਮਣਾਂ ਨੇ ਬਣਾਈ ਸੀ। ਉਸ ਨੇ ਕਿਹਾ ਕਿ ਇਨ੍ਹਾਂ ਤੋਂ ਵੀ ਸਿਆਣਾ ਤੇ ਦੂਰ ਦਰਸ਼ੀ ਇਕ ਹੋਰ ਪੰਡਿਤ ਸੀ। ਉਸ ਨੇ ਪਤ੍ਰੀ ਦੇ ਧੁਰ ਹੇਠਾਂ ਇਕ ਭਵਿੱਖਬਾਣੀ ਦਰਜ ਕੀਤੀ ਕਿ ਸੱਤਿਆਵਾਨ ਦੀ ਮੌਤ ਨੂੰ ਰੋਕਿਆ ਜਾ ਸਕਦਾ ਹੈ ਪਰ ਰੋਕਣ ਵਾਲੀ ਸ਼ਕਤੀ ਮੌਤ ਤੋਂ ਬਲਵਾਨ ਹੋਣੀ ਚਾਹੀਦੀ ਹੈ। ਇਸ ਭਵਿਖਬਾਣੀ ਨੇ ਮੈਨੂੰ ਧਰਵਾਸ ਦਿਤਾ ਤੇ ਹੌਂਸਲਾ ਵੀ। ਮੇਰੇ ਪਾਸ ਮੌਤ ਤੋਂ ਵੀ ਬਲਵਾਨ ਇਕ ਚੀਜ਼ ਸੀ ਤੇ ਉਹ ਹੈ ਪਿਆਰ।"



# ਸੱਤ ਦਿਨਾਂ ਦਾ ਜਗਰਾਤਾ

ਪਰੀਖਿਅਤ ਹਸਤਨਾਪੁਰ ਦਾ ਰਾਜਾ ਸੀ। ਉਸ ਨੂੰ ਸ਼ਿਕਾਰ ਖੇਡਣ ਦਾ ਬੜਾ ਸ਼ੌਕ ਸੀ। ਸ਼ਿਕਾਰ ਉਹ ਨਿਰੋਲ ਦਿਲ-ਪਰਚਾਵੇ ਤੇ ਮਨ ਦੀ ਖ਼ੁਸ਼ੀ ਲਈ ਹੀ ਨਹੀਂ ਖੇਡਦਾ ਸੀ। ਏਦਾਂ ਜੰਗਲ ਵਿਚੋਂ ਸ਼ੇਰਾਂ-ਚੀਤਿਆਂ ਦਾ ਵੀ ਸਫ਼ਾਇਆ ਹੋ ਜਾਂਦਾ ਸੀ ਤੇ ਉਥੋਂ ਦੇ ਲੋਕ ਸੁਖ-ਸ਼ਾਂਤੀ ਨਾਲ ਵਸਦੇ ਸਨ।

ਇਕ ਦਿਨ ਸ਼ਿਕਾਰੀ ਰਾਜੇ ਦਾ ਤੀਰ ਹਿਰਨ ਨੂੰ ਵਜਾ। ਹਿਰਨ ਜ਼ਖ਼ਮੀ ਤਾਂ ਹੋ ਗਿਆ, ਪਰ ਉਸ ਦੀ ਜਾਨ ਨਾ ਨਿਕਲੀ। ਸ਼ਿਕਾਰ ਦਾ ਨੇਮ ਹੈ-ਜਾਨਵਰ ਨੂੰ ਮਾਰੋ, ਪਰ ਅੱਗੋਂ ਹੀਣਾ ਨਾ ਕਰੋ। ਜਾਨਵਰ ਨੂੰ ਜ਼ਖ਼ਮੀ ਜਾਂ ਤੜਫਦਾ ਛਡ ਦੇਣਾ ਬਹੁਤ ਭੈੜਾ ਸਮਝਿਆ ਜਾਂਦਾ ਹੈ। ਰਾਜਾ ਹਿਰਨ ਨੂੰ ਮਾਰ ਮੁਕਾਉਣਾ ਚਾਹੁੰਦਾ ਸੀ ਤਾਂ ਜੁ ਉਸ ਨੂੰ ਪੀੜ ਤੋਂ ਛੁਟਕਾਰਾ ਮਿਲੇ। ਹਿਰਨ ਦਾ ਪਿਛਾ ਕਰਦਾ ਕਰਦਾ ਉਹ ਡੂੰਘੇ ਜੰਗਲ ਵਿਚ ਚਲਾ ਗਿਆ। ਉਹ ਆਪਣੇ ਸੰਗੀ-ਸਾਥੀਆਂ ਤੋਂ ਵਿਛੜ ਗਿਆ। ਭਾਵੇਂ ਉਹ ਭੁੱਖਾ-ਤਿਹਾਇਆ ਤੇ ਥੱਕਿਆ-ਟੁੱਟਾ ਸੀ ਤਾਂ ਵੀ ਉਹਨੇ ਹਿਰਨ ਦਾ ਪਿੱਛਾ ਨਾ ਛਡਿਆ। ਉਹਨੇ ਪੱਕਾ ਧਾਰ ਲਿਆ ਕਿ ਹਿਰਨ ਨੂੰ ਮਾਰ ਕੇ ਹੀ ਪਿਛਾਂਹ ਪਰਤਨਾ ਹੈ।

ਅਚਾਨਕ ਰਾਜਾ ਇਕ ਅਜੇਹੀ ਥਾਂ ਪਹੁੰਚਿਆ ਜਿੱਥੇ ਆਸੇ ਪਾਸੇ ਬਿਰਛ ਤੇ ਵਿਚਕਾਰ ਖੁਲ੍ਹਾ ਮੈਦਾਨ ਸੀ। ਇਕ ਬੁੱਢਾ ਬਾਬਾ ਗਊਆਂ ਚਾਰ ਰਿਹਾ ਸੀ। ਰਾਜੇ ਨੇ ਉਹਨੂੰ ਕਿਹਾ, "ਬਾਬਾ ਮੈਂ ਅਭਿਮੰਯੂ ਦਾ ਪੁੱਤਰ ਏਥੋਂ ਦਾ ਰਾਜਾ ਹਾਂ। ਮੈਂ ਇਕ



ਜ਼ਖ਼ਮੀ ਹਿਰਨ ਦੀ ਤਲਾਸ਼ ਵਿਚ ਹਾਂ। ਤੁਸੀਂ ਏਸ ਪਾਸੇ ਆਉਂਦਾ ਕੋਈ ਹਿਰਨ ਤਾਂ ਨਹੀਂ ਵੇਖਿਆ ?''

ਏਸ ਬੁੱਢੇ ਤਪਸਵੀ ਦਾ ਨਾਮ ਸਮਿਕ ਸੀ। ਸੰਜੋਗ ਦੀ ਗੱਲ ਕਿ ਅਜ ਉਸ ਦੇ ਮੌਨ-ਵਰਤ ਦਾ ਦਿਨ ਸੀ। ਸੋ ਉਸ ਨੇ ਰਾਜੇ ਦੇ ਪ੍ਰਸ਼ਨ ਦਾ ਕੋਈ ਉੱਤਰ ਨਾ ਦਿੱਤਾ। ਤਪੱਸਵੀ ਦੀ ਚੁੱਪ ਤੇ ਪਹਿਲੋਂ ਤਾਂ ਰਾਜੇ ਨੂੰ ਹੈਰਾਨੀ ਹੋਈ। ਫੇਰ ਉਸਨੇ ਸੋਚਿਆ ਕਿ ਸ਼ਾਇਦ ਇਸ ਨੂੰ ਉੱਚਾ ਸੁਣਦਾ ਹੈ। ਸੋ ਉਸ ਨੇ ਆਪਣਾ ਪ੍ਰਸ਼ਨ ਉੱਚੀ ਆਵਾਜ਼ ਵਿਚ ਦੁਹਰਾਇਆ। ਸਮਿਕ ਨੇ ਰਾਜੇ ਵਲ ਵੇਖਿਆ, ਪਰ ਉਸਦੀ ਗੱਲ ਦਾ ਕੋਈ ਜਵਾਬ ਨਾ ਦਿੱਤਾ। ਉਸੇ ਵੇਲੇ ਇਕ ਗਊ ਨੇ ਦੁਧ ਦੀ ਵਲਟੋਹੀ ਨੂੰ ਲੱਤ ਮਾਰੀ ਤਾਂ ਤਪੱਸਵੀ ਝੱਟ ਉੱਠ ਕੇ ਉਧਰ ਵਲ ਗਿਆ ਤਾਂ ਜੋ ਵਲਟੋਹੀ ਉਲਟ ਨਾ ਜਾਵੇ। ਹੁਣ ਰਾਜੇ ਨੂੰ ਪਤਾ ਲਗ ਗਿਆ ਕਿ ਬੁੱਢਾ ਬੋਲਾ ਨਹੀਂ।

ਰਾਜੇ ਨੂੰ ਬੜਾ ਵੱਟ ਚੜ੍ਹਿਆ। ਉਸ ਨੇ ਸੋਚਿਆ, 'ਇਹ ਬਨਬਾਸੀ ਲੋਕ ਗੁਸਤਾਖ਼ ਹੁੰਦੇ ਜਾ ਰਹੇ ਹਨ। ਮੈਂ ਸਮਿਕ ਨੂੰ ਇਕ ਮੌਕਾ ਹੋਰ ਦੇਵਾਂਗਾ ਕਿ ਅਪਣਾ ਸੁਧਾਰ ਕਰ ਲਵੇ।' ਸੋ ਰਾਜੇ ਨੇ ਆਪਣੀ ਆਵਾਜ਼ ਹੋਰ ਵੀ ਉੱਚੀ ਕੀਤੀ, ਉਸ ਨੇ ਸਮਿਕ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਸਾਫ਼ ਸਾਫ਼ ਕਿਹਾ, ''ਮੈਂ ਏਥੋਂ ਦਾ ਰਾਜਾ ਹਾਂ। ਜੇ ਤੂੰ ਹੁਣ ਵੀ ਪੂਰੇ ਸਤਿਕਾਰ ਨਾਲ ਮੇਰੀ ਗੱਲ ਦਾ ਜਵਾਬ ਨਾ ਦਿੱਤਾ ਤਾਂ ਆਪਣੀ ਕੀਤੀ ਦਾ ਫਲ ਭੋਗੇਂਗਾ। ਸਮਿਕ ਨੇ ਸਿਰ ਮਾਰਿਆ ਜਿਵੇਂ ਕਹਿ ਰਿਹਾ ਹੋਵੇ, ਹਿਰਨ ਏਥੋਂ ਨਹੀਂ ਲੰਘਿਆ। ਪਰ ਰਾਜੇ ਨੇ ਸਮਝਿਆ, ਇਹ ਮੇਰੀ ਗੱਲ ਦਾ ਜਵਾਬ ਨਹੀਂ ਦੇਣਾ ਚਾਹੁੰਦਾ। ਤਪੱਸਵੀ ਦੀਆਂ ਅੱਖਾਂ ਵਿਚ ਬੇਬਸੀ ਅਤੇ ਚਿੰਤਾ ਦਾ ਭਾਵ ਸੀ। ਰਾਜਾ ਉਸ ਦਾ ਮਤਲਬ ਠੀਕ ਠੀਕ ਨਾ ਸਮਝ ਸਕਿਆ।

ਰਾਜਾ ਖੁੰਦਕ ਖਾ ਗਿਆ। ਉਹ ਇਸ ਹੰਕਾਰੀ ਤਪੱਸਵੀ ਦਾ ਨਿਰਾਦਰ ਕਰਨਾ ਚਾਹੁੰਦਾ ਸੀ। ਉਸ ਨੇ ਆਸੇ ਪਾਸੇ ਵੇਖਿਆ। ਉਸ ਰਾਜੇ ਨੇ ਵੇਖਿਆ ਲਾਗੇ ਹੀ ਇਕ ਸੱਪ ਮੋਇਆ ਪਿਆ ਹੈ। ਰਾਜੇ ਨੇ ਫ਼ੌਰਨ ਆਪਣੀ ਤਲਵਾਰ ਮਿਆਨੋਂ ਬਾਹਰ ਕੱਢੀ। ਇਸ ਦੀ ਤਿੱਖੀ ਨੋਕ ਨਾਲ ਮਲਕੜੇ ਹੀ ਮੋਇਆ ਸੱਪ ਚੁਕ ਲਿਆ। ਇਕ

ਛਿਣ ਲਈ ਸੱਪ ਹਵਾ ਵਿਚ ਲਹਿਰਿਆ ਅਤੇ ਦੂਜੇ ਛਿਣ ਸਮਿਕ ਦੇ ਗਲ ਦੁਆਲੇ ਪਿਆ ਸੀ। ਰਾਜੇ ਦਾ ਜੀ ਠੰਢਾ ਹੋਇਆ ਤੇ ਉਹ ਖਿੜ ਖਿੜ ਹੱਸ ਪਿਆ। ਉਹਦਾ ਖਿਆਲ ਸੀ ਕਿ ਤਪੱਸਵੀ ਕ੍ਰੋਧ ਵਿਚ ਉਬਲ ਪਵੇਗਾ ਅਤੇ ਸ਼ਾਇਦ ਉਹਨੂੰ ਸਰਾਪ ਵੀ ਦੇਵੇਗਾ।

ਪਰ ਸਮਿਕ ਨੇ ਕੁਝ ਵੀ ਨਾ ਕੀਤਾ। ਉਸ ਨੂੰ ਰਾਜੇ ਤੇ ਬੜਾ ਤਰਸ ਆਇਆ। ਤਪੱਸਵੀ ਦੀ ਅੱਖ ਵਿਚ ਤਰਸ ਵੇਖ ਕੇ ਰਾਜੇ ਨੂੰ ਸ਼ਰਮ ਆਈ। ਉਹ ਮੈਦਾਨ ਛਡ ਕੇ ਪਿਛਾਂਹ ਪਰਤ ਗਿਆ।

ਇਕ ਤੀਜੀ ਧਿਰ ਵੀ ਸੀ ਜਿਸ ਨੇ ਇਹ ਸਾਰੀ ਘਟਨਾ ਅੱਖੀਂ ਵੇਖੀ ਸੀ। ਪਰ ਇਸ ਦਾ ਪਤਾ ਨਾ ਰਾਜੇ ਨੂੰ ਸੀ ਨਾ ਸਮਿਕ ਨੂੰ। ਇਹ ਕ੍ਰਿਸ਼ ਸੀ। ਸਮਿਕ ਦਾ ਇਕ ਪੁੱਤਰ ਸੀ ਸ਼੍ਰਿੰਗੀ। ਕ੍ਰਿਸ਼ ਸ਼੍ਰਿੰਗੀ ਦਾ ਮਿੱਤਰ ਸੀ। ਰਾਜਾ ਤੁਰ ਗਿਆ ਤਾਂ ਕ੍ਰਿਸ਼ ਨੇ ਸਾਰੀ ਖ਼ਬਰ ਆਪਣੇ ਮਿੱਤਰ ਨੂੰ ਜਾ ਸੁਣਾਈ।

ਸ਼੍ਰਿੰਗੀ ਜੰਗਲ ਵਿਚ ਜੜੀਆਂ ਬੂਟੀਆਂ ਲਭ ਰਿਹਾ ਸੀ। ਕ੍ਰਿਸ਼ ਨੇ ਲਭਦੇ ਲਭਾਉਂਦੇ ਉਹਨੂੰ ਜਾ ਫੜਿਆ ਤੇ ਕਹਿਣ ਲੱਗਾ, "ਹਾਲੀ ਪਰਸੋਂ ਹੀ ਤੂੰ ਮੈਨੂੰ



ਕਹਿ ਰਿਹਾ ਸੀ ਕਿ ਬਨਬਾਸੀਆਂ ਨੂੰ ਸਭ ਤੋਂ ਪਹਿਲਾਂ ਰੱਬ ਦੀ ਤੇ ਫੇਰ ਰਾਜੇ ਦੀ ਭਗਤੀ ਵਿਚ ਰਹਿਣਾ ਚਾਹੀਦਾ ਹੈ।''



ਸ੍ਰਿੰਗੀ ਆਪਣੇ ਕੰਮ ਵਿਚ ਮਗਨ ਰਿਹਾ ਤੇ ਗੱਲ ਦਾ ਬੇਧਿਆਨਾ ਜਿਹਾ ਜਵਾਬ ਦਿੱਤਾ "ਹੂੰ।''

ਕ੍ਰਿਸ਼ ਨੇ ਪੁਛਿਆ "ਜੇ ਰਾਜਾ ਸਾਡੀ ਪਰਵਾਹ ਹੀ ਨਾ ਕਰੇ, ਸਗੋਂ ਸਾਡਾ ਅਨਾਦਰ ਕਰੇ ਕੀ ਤਾਂ ਵੀ ਸਾਨੂੰ ਰਾਜ ਭਗਤੀ ਦਾ ਨੇਮ ਨਿਬਾਹੁਣਾ ਚਾਹੀਦਾ ਹੈ?''

"ਕੀ ਤੂੰ ਸਾਡੇ ਰਾਜੇ ਪਰੀਖਿਅਤ ਦੀ ਗੱਲ ਕਰ ਰਿਹਾ ਏਂ। ਉਹ ਤਾਂ ਬਨਬਾਸੀਆਂ ਦਾ ਅਨਾਦਰ ਕਦੇ ਵੀ ਨਾ ਕਰੇ। ਉਸ ਨੂੰ ਕੀ ਲੋੜ ਪਈ ਏ ?

ਕ੍ਰਿਸ਼ ਨੂੰ ਛੋਟੀ ਮੋਟੀ ਸ਼ਰਾਰਤ ਦਾ ਸ਼ੌਕ ਸੀ। ਉਸ ਨੇ ਮੀਸਣਿਆਂ ਵਾਂਗ ਕਿਹਾ, "ਫ਼ਰਜ਼ ਕਰ ਕਿ ਮੈਂ ਤੈਨੂੰ ਕਹਾਂ ਬਈ ਰਾਜੇ ਨੇ ਸਾਡੇ ਵਿਚੋਂ ਹੀ ਕਿਸੇ ਇਕ ਜਣੇ ਦਾ ਅਪਮਾਨ ਕੀਤਾ ਹੈ ?''

ਕ੍ਰਿਸ਼ ਨੇ ਝਟ ਮੋੜਾ ਦਿੱਤਾ "ਮੈਂ ਤੇਰੀ ਗਲ ਮੰਨਣ ਹੀ ਨਹੀਂ ਲਗਾ।''

"ਫ਼ਰਜ਼ ਕਰ ਕਿ ਮੈਂ ਤੈਨੂੰ ਏਸ ਗੱਲ ਦਾ ਸਬੂਤ ਅੱਖੀਂ ਵਿਖਾ ਦੇਵਾਂ ?''

"ਸਬੂਤ ?'' ਸ੍ਰਿੰਗੀ ਨੇ ਆਪਣੇ ਮਿੱਤਰ ਨੂੰ ਖਿਝ ਕੇ ਕਿਹਾ, "ਤੂੰ ਗੱਲ ਕਰਦੈਂ ਕਿ ਬਾਤਾਂ ਪਾਉਂਦੈ ? ਸਿੱਧੀ ਸਾਫ਼ ਗਲ ਕਰ ਤਾਂ ਜੁ ਤੇਰੀ ਗੱਲ ਮੇਰੇ ਵੀ ਪੱਲੇ ਪਵੇ।''

"ਮੈਂ ਬਾਤਾਂ ਨਹੀਂ ਪਾਉਂਦਾ ਮੇਰੇ ਨਾਲ ਆ, ਮੈਂ ਤੈਨੂੰ ਅੱਖੀਂ ਵਿਖਾ ਦੇਵਾਂ।'' ਕ੍ਰਿਸ਼ ਨੇ ਕਿਹਾ ਅਤੇ ਸ੍ਰਿੰਗੀ ਨੂੰ ਉਥੇ ਲੈ ਆਇਆ ਜਿਥੇ ਸਮਿਕ ਸਮਾਧੀ ਵਿਚ ਬੈਠਾ ਸੀ। ਮੋਇਆ ਸੱਪ ਅਜੇ ਵੀ ਉਹਦੇ ਗਲ ਦੁਆਲੇ ਸੀ।

"ਇਹ ਤਾਂ ਪਿਤਾ ਜੀ ਦੇ ਗੱਲ ਵਿਚ ਸੱਪ ਏ।'' ਸ੍ਰਿੰਗੀ ਅਗਾਂਹ ਵਧ ਕੇ ਸੱਪ ਲਾਹੁਣਾ ਹੀ ਚਾਹੁੰਦਾ ਸੀ ਕਿ ਕ੍ਰਿਸ਼ ਨੇ ਉਹਨੂੰ ਰੋਕ ਲਿਆ।

"ਇਹ ਤਾਂ ਮੋਇਆ ਸੱਪ ਏ। ਤੂੰ ਜਿਸ ਮਹਾਰਾਜ ਨੂੰ ਆਪਣਾ ਮਹਾ ਦਿਆਲੂ ਰਾਖਾ ਸਮਝੀ ਬੈਠਾ ਏਂ ਇਹ ਉਸੇ ਦਾ ਕੰਮ ਹੈ। ਤੂੰ ਤਾਂ ਪ੍ਰਭੂ-ਭਗਤੀ ਤੋਂ ਬਾਅਦ ਰਾਜ ਭਗਤੀ ਦਾ ਦਰਜਾ ਮੰਨਦਾ ਹੈਂ। ਪਰ ਰਾਜੇ ਨੇ ਮਸਾਂ ਇਕ ਘੜੀ ਪਹਿਲਾਂ ਇਹ ਸਪ ਤੇਰੇ ਪਿਤਾ ਦੇ ਗੱਲ 'ਚ ਪਾਇਆ ਸੀ। ਤੇ ਤੈਨੂੰ ਪਤਾ ਏ ਕਿ ਇਹ ਤੇਰੇ ਪਿਤਾ ਦੇ ਕਿਸ ਅਪਰਾਧ ਦਾ ਦੰਡ ਹੈ ? ਰਾਜੇ ਨੇ ਇਕ ਜ਼ਖ਼ਮੀ ਹਿਰਨ ਬਾਰੇ



ਪੁੱਛ ਗਿਛ ਕੀਤੀ ਤੇ ਤੇਰਾ ਪਿਤਾ ਚੁੱਪ ਰਿਹਾ । ਰਾਜਾ ਤੇਰੇ ਬਿਰਧ ਪਿਤਾ ਨੂੰ ਉੱਚੀ ਬੋਲਿਆ। ਆਵਾਜ਼ ਤਾਂ ਮੈਂ ਵੀ ਸੁਣੀ । ਫੇਰ ਉਸ ਨੇ ਮੋਇਆ ਸੱਪ ਤਲਵਾਰ ਨਾਲ ਚੁੱਕਿਆ । ਕਿਆ ਕਹਿਣੈ ਰਾਜੇ ਦੀ ਤਲਵਾਰਬਾਜ਼ੀ ਦੇ। ਉਸ ਨੇ ਤੇਰੇ ਪਿਤਾ ਵਲ ਨਿਸ਼ਾਨਾ ਕਰਕੇ ਸੱਪ ਚਲਾ ਦਿੱਤਾ। ਸੱਪ ਕੁੰਡਲ ਬਣਾ ਕੇ ਮਲਕੜੇ ਹੀ ਤੇਰੇ ਪਿਤਾ ਦੇ ਗਲ ਵਿਚ ਪੈ ਗਿਆ-ਹਾਰ ਵਾਂਗ। ਇਹ ਸਭ ਕੁਝ ਮੈਂ ਆਪਣੀ ਅਖੀਂ ਵੇਖਿਐ।"

ਸ਼੍ਰਿੰਗੀ ਨੇ ਚੀਖ਼ ਕੇ ਕਿਹਾ "ਪਰ ਤੂੰ ਅਗਾਂਹ ਵਧ ਕੇ ਰਾਜੇ ਨੂੰ ਦਸਿਆ ਕਿਉਂ ਨਾ ਕਿ ਅਜ ਪਿਤਾ ਜੀ ਦਾ ਮੌਨ-ਵਰਤ ਹੈ।"

"ਰਾਮ ਰਾਮ", ਕ੍ਰਿਸ਼ ਨੇ ਕੰਬ ਕੇ ਕਿਹਾ। "ਰਾਜੇ ਦੇ ਹੱਥ ਵਿਚ ਨੰਗੀ ਤਲਵਾਰ ਸੀ ਤੇ ਉਹਦੀਆਂ ਅੱਖਾਂ 'ਚੋਂ ਅੱਗ ਵਰ੍ਹ ਰਹੀ ਸੀ ! ਉਸ ਨੇ ਮੇਰੀ ਧੌਣ ਲਾਹ ਕੇ ਰਖ ਦੇਣੀ ਸੀ।"

ਸ਼੍ਰਿੰਗੀ ਨੂੰ ਆਪਣੇ ਪਿਤਾ ਨਾਲ ਪਿਆਰ ਸੀ ਤੇ ਮਾਨ ਵੀ। ਉਸ ਨੇ ਪਿਤਾ ਦੇ ਗਲ ਵਿਚ ਮੋਇਆ ਸੱਪ ਵੇਖਿਆ ਤਾਂ ਉਸ ਨੂੰ ਬੜਾ ਕਸ਼ਟ ਹੋਇਆ। ਉਹ ਸੋਚ ਰਿਹਾ ਸੀ ਤੇ ਉੱਚੀ ਉੱਚੀ ਬੋਲੀ ਜਾ ਰਿਹਾ ਸੀ। "ਰਾਜੇ ਨੇ ਪਿਤਾ ਜੀ ਦਾ ਅਪਮਾਨ ਕਰਕੇ ਬਹੁਤ ਬੁਰਾ ਕੀਤਾ। ਕੀ ਉਸਨੂੰ ਮੇਰੇ ਪਿਤਾ ਦੇ ਚਿਹਰੇ ਤੋਂ ਪਤਾ ਨਾ ਲੱਗਾ ਕਿ ਉਹ ਉੱਚੀ ਕੁਲ ਦਾ ਹੈ ? ਕੀ ਉਸ ਨੂੰ ਪਿਤਾ ਜੀ ਦੀਆਂ ਅੱਖਾਂ ਵਿਚ ਸ਼ਾਂਤੀ ਦਾ ਭਾਵ ਵਿਖਾਈ ਨਾ ਦਿੱਤਾ ?"

ਕ੍ਰਿਸ਼ ਦਾ ਮਨ ਰਾਜੇ ਵਲੋਂ ਖੱਟਾ ਹੋ ਚੁੱਕਾ ਸੀ। ਉਸ ਨੇ ਦੋ ਹਰਫ਼ੀ ਗੱਲ ਮੁਕਾਈ, "ਰਾਜੇ ਦੀ ਅੱਖ ਵੇਖ ਤਾਂ ਸਕਦੀ ਹੈ, ਵਿਚਾਰ ਨਹੀਂ ਸਕਦੀ।"

ਰਾਜੇ ਨੇ ਜੋ ਵਧੀਕੀ ਕੀਤੀ ਸੀ, ਉਸ ਦਾ ਪ੍ਰਮਾਣ ਅਜੇ ਵੀ ਤਪਸਵੀ ਦੇ ਗਲ ਦੁਆਲੇ ਸੀ। ਸ਼੍ਰਿੰਗੀ ਜਿਵੇਂ ਜਿਵੇਂ ਸੱਪ ਨੂੰ ਵੇਖਦਾ ਉਸ ਦਾ ਕ੍ਰੋਧ ਵਧਦਾ ਜਾਂਦਾ। ਆਖ਼ਰ ਉਸ ਪਾਸੋਂ ਹੋਰ ਜਰਿਆ ਨਾ ਗਿਆ। ਉਸ ਦਾ ਕ੍ਰੋਧ ਸਰਾਪ ਦਾ ਰੂਪ ਧਾਰ ਕੇ ਫੁਟ ਨਿਕਲਿਆ।

"ਉਹ ਰਾਜਾ ਹੈ ਤਾਂ ਹੋਏ ਪਿਆ। ਉਸ ਦੀ ਹਿੰਮਤ ਕਿਵੇਂ ਪਈ ਕਿ ਉਸ ਨੇ ਮੋਇਆ ਸੱਪ ਤਪੱਸਵੀ ਪਿਤਾ ਦੇ ਗਲ ਵਿਚ ਪਾ ਦਿੱਤਾ। ਉਸ ਨੇ ਮੇਰੇ ਪਿਤਾ ਦਾ ਹੀ ਨਹੀਂ ਸਾਰੇ ਬਨਬਾਸੀਆਂ ਦਾ ਅਪਮਾਨ ਕੀਤਾ ਹੈ। ਬਨਬਾਸੀਆਂ ਨੇ ਉਸ ਦਾ ਕੀ ਵਿਗਾੜਿਆ ਹੈ ? ਉਸ ਨੇ ਹਸਤਨਾਪੁਰ ਦੇ ਰਾਜ ਘਰਾਨੇ ਦੇ ਉੱਜਲ ਨਾਮ ਨੂੰ ਕਲੰਕਤ ਕੀਤਾ ਹੈ। ਮੈਂ ਸਰਾਪ ਦੇਂਦਾ ਹਾਂ ਕਿ ਸਤ ਦਿਨਾਂ ਦੇ ਅੰਦਰ ਅੰਦਰ ਸੱਪਾਂ ਦਾ ਰਾਜਾ ਤਕਸ਼ਕ ਉਸ ਨੂੰ ਯਮਲੋਕ ਵਿਚ ਪੁਚਾ ਦੇਵੇਗਾ।



ਸ਼੍ਰਿੰਗੀ ਦੇ ਪਿਤਾ ਨੇ ਇਹ ਭਿਅੰਕਰ ਸਰਾਪ ਸੁਣਿਆ ਤਾਂ ਉਸ ਦੀ ਸਮਾਧੀ ਭੰਗ ਹੋ ਗਈ। ਉਸ ਨੇ ਆਪਣੇ ਪੁੱਤਰ ਦਾ ਚਿਹਰਾ ਵੇਖਿਆ ਤਾਂ ਡਰ ਨਾਲ ਉਸ ਦਾ ਤ੍ਰਾਹ ਨਿਕਲ ਗਿਆ। ਆਪਣੇ ਪੁੱਤਰ ਦੀ ਕਰਨੀ ਨਾਲ ਉਹ ਏਨਾ ਸਹਿਮ ਗਿਆ ਕਿ ਉਸ ਨੂੰ ਆਪਣਾ ਵਰਤ ਵੀ ਚੇਤੇ ਨਾ ਰਿਹਾ। ਉਸ ਨੇ ਮੌਨ ਤੋੜ ਦਿੱਤਾ ਤੇ ਡਡਿਆ ਕੇ ਕਿਹਾ, "ਸ਼੍ਰਿੰਗੀ ਮੇਰੇ ਪੁਤਰਾ ਇਹ ਤੂੰ ਕੀ ਕੀਤਾ ? ਰਾਜਾ ਪਰੀਖਿਅਤ ਤਾਂ ਸਾਡਾ ਬਹੁਤ ਧਿਆਨ ਰਖਦਾ ਹੈ। ਉਸੇ ਦੇ ਸਦਕਾ ਅਸੀਂ ਜੰਗਲ ਵਿਚ ਵੀ ਅਮਨ ਚੈਨ ਨਾਲ ਰਹਿੰਦੇ ਹਾਂ। ਤੂੰ ਐਸੇ ਧਰਮੀ ਰਾਜੇ ਨੂੰ ਸਰਾਪ ਦੇ ਦਿੱਤਾ। ਇਹ ਪਾਗਲਪਨ ਤੈਥੋਂ ਕਿਵੇਂ ਹੋਇਆ ? ਤਪੱਸਵੀਆਂ ਸੰਨਿਆਸੀਆਂ ਨੂੰ ਇਹ ਸੋਭਦਾ ਹੈ ਕੀ ? ਪਰਮਾਤਮਾ ਜਾਣੇ ਤੇਰੇ ਕਰੋਧ ਨਾਲ ਕੈਸੀ ਖਲਬਲੀ ਮਚੇਗੀ, ਹੇਠਲੀ ਉਤੇ ਹੋ ਜਾਵੇਗੀ ? ਏਸ ਸਰਾਪ ਨਾਲ ਤੂੰ ਕੇਵਲ ਪਰੀਖਿਅਤ ਨੂੰ ਹੀ ਦੰਡ ਨਹੀਂ ਦਿਤਾ, ਸਗੋਂ ਸਾਰੀ ਪਰਜਾ ਨੂੰ ਦੁਖ ਬਿਪਤਾ ਵਿਚ ਪਾ ਦਿਤਾ ਹੈ। ਇਸ ਤਰ੍ਹਾਂ ਤਾਂ ਕਿਸੇ ਹਾਲਤ ਵਿਚ ਵੀ ਯੋਗ ਨਹੀਂ। ਪਰੀਖਿਅਤ ਅਤੇ ਹਸਤਨਾਪੁਰ ਲਈ ਇਹ ਸਰਾਪ ਅਸਲੋਂ ਹੀ ਅਯੋਗ ਹੈ। ਉਹ ਅਜੇਹੇ ਦੰਡ ਦੇ ਅਧਿਕਾਰੀ ਨਹੀਂ।

ਸ਼੍ਰਿੰਗੀ ਨੇ ਸ਼ਰਮ ਨਾਲ ਆਪਣਾ ਸਿਰ ਨਿਵਾ ਲਿਆ।

"ਦੁਖ ਤਾਂ ਇਹ ਹੈ ਕਿ ਤੂੰ ਆਪਣਾ ਸਰਾਪ ਮੋੜ ਵੀ ਨਹੀਂ ਸਕਦਾ।" ਰਿਸ਼ੀ ਨੇ ਵਿਲਾਪ ਕਰਦੇ ਕਿਹਾ। "ਤੇਰੇ ਵਿਚ ਸ਼ਕਤੀ ਹੈ ਤੇ ਤੇਰਾ ਬੋਲ ਅਟਲ ਹੈ। ਇਸੇ ਲਈ ਮੈਂ ਤੈਨੂੰ ਕਈ ਵਾਰ ਸਮਝਾਇਐ ਕਿ ਅਪਣੇ ਆਪ ਨੂੰ ਕਾਬੂ ਵਿਚ ਰਖ। ਕੁਝ ਵੀ ਕਹਿਣ ਤੋਂ ਪਹਿਲਾਂ ਸੌ ਵਾਰ ਸੋਚ ਵਿਚਾਰ ਲੈ।"

ਕਿੰਨਾ ਚਿਰ ਸਮਿਕ ਚਿੰਤਾ ਵਿਚ ਡੁੱਬਾ ਰਿਹਾ। ਫੇਰ ਉਹ ਇਕ ਸਾਹੇ ਉਠ ਖਲੋਤਾ ਤੇ ਕਹਿਣ ਲੱਗਾ 'ਜਾ, ਗੁਰੂਮੁਖੀ ਨੂੰ ਝਟ ਪਟ ਬੁਲਾ ਲਿਆ। ਮੈਂ ਉਸ ਨੂੰ ਫੌਰਨ ਰਾਜ ਮਹਲ ਭੇਜਾਂਗਾ ਤਾਂ ਜੁ ਰਾਜੇ ਨੂੰ ਸਰਾਪ ਦਾ ਪਤਾ ਲਗ ਜਾਵੇ ਅਤੇ ਉਹ ਸਾਵਧਾਨ ਰਹੇ।"

ਰਾਜਾ ਪਰੀਖਿਅਤ ਨੇ ਗੁਰੂਮੁਖੀ ਦੇ ਮੂੰਹੋਂ ਸੁਨੇਹਾ ਸੁਣਿਆ ਤਾਂ ਅਵਾਕ ਰਹਿ ਗਿਆ। ਫੇਰ ਉਸ ਨੇ ਜਿਵੇਂ ਖਿਮਾਂ ਮੰਗਦੇ ਹੋਏ ਹੌਲੀ ਜਿਹੀ ਕਿਹਾ "ਤਾਂ ਓਦਣ ਬਿਰਧ ਤਪੱਸਵੀ ਦਾ ਮੌਨ-ਵਰਤ ਸੀ। ਮੈਨੂੰ ਅੰਦਾਜ਼ਾ ਹੋ ਜਾਣਾ ਚਾਹੀਦਾ ਸੀ। ਭੁੱਲ ਮੇਰੀ ਹੀ ਹੈ। ਸਮਿਕ ਨੇ ਦਇਆ ਕੀਤੀ ਜੋ ਮੈਨੂੰ ਸਾਵਧਾਨ ਕਰ ਦਿੱਤਾ। ਕਿਰਪਾ ਕਰਕੇ ਉਨ੍ਹਾਂ ਦੇ ਚਰਣਾਂ ਵਿਚ ਮੇਰੀ ਨਮਸਕਾਰ ਪਹੁੰਚਾਉਣਾ ਤੇ ਕਹਿਣਾ ਕਿ ਮੈਂ ਅਤੀ ਕ੍ਰਿਤੱਗ ਹਾਂ।"

ਉਸ ਨੇ ਗੁਰੂਮੁਖੀ ਨੂੰ ਵਿਦਿਆ ਕੀਤਾ ਤੇ ਫੌਰਨ ਹੀ ਆਪਣੇ ਮੰਤਰੀਆਂ ਨੂੰ



ਬੁਲਾ ਭੇਜਿਆ ਤਾਂ ਜੁ ਸੋਚ ਵਿਚਾਰ ਪਿਛੋਂ ਕੋਈ ਯੋਗ ਰਾਹ ਕਢਿਆ ਜਾਵੇ। ਅਜੇ ਮੰਤਰੀ ਪਹੁੰਚੇ ਨਹੀਂ ਸਨ ਕਿ ਉਸ ਨੇ ਤਾਬੜ ਤੋੜ ਸੁਨੇਹਾ ਕੱਸ਼ਪ ਨੂੰ ਵੀ ਘਲ ਦਿੱਤਾ। ਕੱਸ਼ਪ ਬ੍ਰਾਹਮਣ ਸੀ ਅਤੇ ਉਸ ਪਾਸ ਜ਼ਹਿਰੀ ਤੋਂ ਜ਼ਹਿਰੀ ਸੱਪ ਦੀ ਜ਼ਹਿਰ ਉਤਾਰਨ ਦੀ ਸ਼ਕਤੀ ਸੀ। ਰਾਜੇ ਨੇ ਸੱਦਾ ਭੇਜਿਆ ਕਿ ਫ਼ੌਰਨ ਤੋਂ ਪਹਿਲਾਂ ਮਹਿਲੀਂ ਆ ਜਾ।

ਮੰਤਰੀਆਂ ਦੀ ਸਭਾ ਬਾਅਦ ਨਕਸ਼ੇ-ਨਵੀਸ, ਕਾਗੀਗਰ ਤੇ ਰਾਜ-ਲੁਹਾਰ ਬੁਲਾਏ ਗਏ। ਰਾਤੋਂ ਰਾਤ ਮਹੱਲ ਦੇ ਖੁਲ੍ਹੇ ਦਲਾਨ ਵਿਚ ਇਸ ਖ਼ਾਸ ਬਣਤਰ ਦੀ ਇਮਾਰਤ ਉਸਾਰ ਦਿਤੀ ਗਈ। ਇਕ ਉੱਚਾ ਸਾਰਾ ਖੰਭਾ ਸੀ ਅਤੇ ਉਸ ਦੇ ਉਪਰ ਇਕ ਵੱਡਾ ਸਾਰਾ ਕਮਰਾ।

ਰਾਜਾ ਇਸੇ ਕਮਰੇ ਵਿਚ ਜਾ ਬੈਠਾ । ਖੰਭੇ ਦੇ ਚੁਫੇਰ ਅਤੇ ਦਰਵਾਜ਼ੇ ਦੇ ਬਾਹਰ ਖੜਗਧਾਰੀ ਸਿਪਾਹੀ ਤਾਈਨਾਤ ਕਰ ਦਿੱਤੇ ਗਏ। ਉਨ੍ਹਾਂ ਨੂੰ ਹਿਦਾਇਤ ਸੀ ਕਿ ਸਪ ਤਾਂ ਕੀ ਨਵੇਂ ਮਹੱਲ ਦੇ ਅੰਦਰ ਨਿੱਕਾ ਜਿਹਾ ਗੰਡੋਆ ਤਕ ਵੀ ਦਾਖ਼ਲ ਨਹੀਂ ਹੋਣਾ ਚਾਹੀਦਾ ਏਸ ਮਹਲ ਵਿਚ ਰਾਜੇ ਦੇ ਪਰਿਵਾਰ ਅਤੇ ਮੰਤ੍ਰੀਆਂ ਤੋਂ ਛੁੱਟ ਹੋਰ ਕਿਸੇ ਨੂੰ ਆਉਣ ਜਾਣ ਦੀ ਆਗਿਆ ਨਹੀਂ ਸੀ ।

ਕੱਸ਼ਪ ਰਾਜੇ ਦੇ ਬੁਲਾਵੇ ਤੇ ਤਿੱਖੀ ਤੋਰ ਰਾਜ ਮਹਲ ਵਲ ਤੁਰਿਆ ਜਾ ਰਿਹਾ ਸੀ। ਉਸ ਨੂੰ ਰਸਤੇ ਵਿਚ ਇਕ ਬੁੱਢਾ ਆਦਮੀ ਮਿਲਿਆ ਜੋ ਇਕਲਵਾਂਝੇ ਬੈਠਾ ਬਹੁਤ ਦੁਖੀ ਪ੍ਰਤੀਤ ਹੁੰਦਾ ਸੀ।

ਕੱਸ਼ਪ ਨੇ ਪੁਛਿਆ "ਤੂੰ ਬਹੁਤ ਉਦਾਸ ਵਿਖਾਈ ਦਿੰਦਾ ਹੈ। ਤੈਨੂੰ ਕੀ ਦੁਖ ਤਕਲੀਫ਼ ਹੈ ?"

ਬੁੱਢੇ ਨੇ ਹਉਕਾ ਭਰਿਆ ਤੇ ਕਿਹਾ "ਜ਼ਿੰਦਗੀ ਵਿਚ ਮੇਰੇ ਨਾਲ ਅਨਿਆਂ ਹੋ ਰਿਹਾ ਹੈ। ਮੈਨੂੰ ਤਾਂ ਰਾਜ ਮਹੱਲ ਤੋਂ ਸੱਦਾ ਆਇਆ ਹੈ ਅਤੇ ਇਕ ਮੈਂ ਹਾਂ ਜਿਸ ਵਾਸਤੇ ਰਾਜਮਹੱਲ ਦੇ ਦਰਵਾਜ਼ੇ ਬੰਦ ਹਨ। ਮੈਂ ਵੀ ਰਾਜ ਮਹੱਲ ਜਾਣਾ ਚਾਹੁੰਦਾ ਹਾਂ।"

"ਤੈਨੂੰ ਰਾਜੇ ਨਾਲ ਕੋਈ ਕੰਮ ਹੈ ?"

"ਹਾਂ।"

"ਰਾਜੇ ਨੂੰ ਸਰਾਪ ਹੈ ਕਿ ਸਰਪਰਾਜ ਤਕਸ਼ਕ ਉਸ ਨੂੰ ਡੰਗੇਗਾ। "ਮੈਨੂੰ ਸੱਦਾ ਆਇਆ ਹੈ ਕਿ ਮੈਂ ਤਕਸ਼ਕ ਦੇ ਡੰਗ ਦਾ ਇਲਾਜ ਕਰਾਂ। ਤੈਨੂੰ ਰਾਜੇ ਨਾਲ ਕੀ ਕੰਮ ਹੈ ?"

"ਮੈਂ ਉਸ ਨੂੰ ਡੰਗਣਾ ਹੈ।" ਏਨਾਂ ਕਹਿ ਕੇ ਬੁਢੜੇ ਨੇ ਆਪਣਾ ਅਸਲੀ ਰੂਪ



ਬੜੇ ਕੁਥਾਂਵੇਂ ਮਿਲੇ ਹਾਂ। ਤੂੰ ਉਸ ਨੂੰ ਡੰਗਣਾ ਹੈ ਅਤੇ ਮੈਂ ਡੰਗ ਉਤਾਰਨਾ ਹੈ। ਹੁਣ ਤੂੰ ਦਸ ਕਿ ਅਸੀਂ ਦੋਵੇਂ ਜਣੇ ਇਕੱਠੇ ਜਾਈਏ ਕਿ ਇਕ ਦੂਜੇ ਤੋਂ ਪਛੜ ਕੇ ਜਾਈਏ।''

ਤਕਸ਼ਕ ਨੇ ਕਿਹਾ, ''ਤੈਨੂੰ ਪੂਰਾ ਵਿਸ਼ਵਾਸ ਹੈ ਕਿ ਤੂੰ ਰਾਜੇ ਨੂੰ ਮੇਰੀ ਜ਼ਹਿਰ ਤੋਂ ਬਚਾ ਸਕਦਾ ਹੈਂ ?''

''ਆਹੋ'' ਕੱਸ਼ਪ ਨੇ ਨਿਝੱਕ ਉੱਤਰ ਦਿਤਾ।

ਤਕਸ਼ਕ ਨੇ ਉਹਨੂੰ ਵੰਗਾਰ ਕੇ ਕਿਹਾ 'ਪਹਿਲਾਂ ਮੇਰੇ ਸਾਹਮਣੇ ਆ। ਆਪਣੀ ਸ਼ਕਤੀ ਸਿੱਧ ਕਰ। ਮੈਂ ਏਸ ਬੂਟੇ ਨੂੰ ਡੰਗ ਮਾਰਾਂਗਾ ਤੇ ਇਹ ਮੇਰੇ ਡੰਗਣ ਸਾਰ ਮਰ ਜਾਵੇਗਾ। ਤੂੰ ਇਸ ਵਿਚ ਜਾਨ ਪਾ ਕੇ ਵਿਖਾ।''

ਸਰਪ-ਰਾਜ ਨੇ ਆਪਣੀ ਦੁਫਾੜ ਜੀਭ ਬਾਹਰ ਕਢੀ ਤੇ ਉਸ ਬੂਟੇ ਦੇ ਤਨੇ ਵਿਚ ਡੂੰਘਾ ਡੰਗ ਚਲਾਇਆ। ਘੜੀਆਂ ਪਲਾਂ ਵਿਚ ਬੂਟਾ ਸੜ ਕੇ ਸੁਆਹ ਹੋ ਗਿਆ।

ਤਕਸ਼ਕ ਨੇ ਕਿਹਾ, ''ਲੈ ਹੁਣ ਤੇਰੀ ਵਾਰੀ ਆਈ।''

ਕਸ਼ੱਪ ਨੇ ਸਵਾਹ ਦੀ ਇਕ ਚੂੰਢੀ ਚੁਕ ਲਈ ਤੇ ਅੱਖਾਂ ਮੀਟ ਮੰਤਰ ਉਚਾਰੇ ਫੇਰ ਉਸ ਨੇ ਸਵਾਹ ਦੀ ਚੂੰਢੀ ਆਪਣੀ ਪੁਰਾਣੀ ਥਾਂ ਰਖ ਦਿਤੀ। ਸਵਾਹ ਰਖਣ ਦੀ ਦੇਰ ਸੀ ਕਿ ਉਥੋਂ ਇਕ ਹਰਿਆ ਭਰਿਆ ਅੰਕੁਰ ਫੁਟ ਕੇ ਬਾਹਰ ਨਿਕਲ ਆਇਆ ਫੇਰ ਉਸ ਵਿਚੋਂ ਦੋ ਲਵੇ ਪੱਤੇ ਨਿਕਲੇ ਤੇ ਆਖ਼ਰ ਇਕ ਪਤਲੀ ਜਿਹੀ ਡੰਡੀ ਸਿੱਧੀ ਸ਼ਤੀਰ ਲੰਮ ਸਲੰਮੀ ਖੜੀ ਹੋ ਗਈ। ਸਭ ਕੁਝ ਉਨ੍ਹਾਂ ਦੀਆਂ ਅੱਖਾਂ ਦੇ ਐਨ ਸਾਹਮਣੇ ਹੋਇਆ ਲਵੇ ਪੱਤੇ ਫੁੱਟਦੇ ਰਹੇ। ਆਖਰ ਉਹ ਬੂਟਾ ਪਹਿਲੇ ਵਾਂਗ ਉਸੇ ਥਾਂ ਖਲੋਤਾ ਸੀ, ਜਿਵੇਂ ਕੁਝ ਹੋਇਆ ਹੀ ਨਹੀਂ।

ਤਕਸ਼ਕ ਇਸ ਕਰਾਮਾਤ ਨੂੰ ਵੇਖ ਕੇ ਪਹਿਲਾਂ ਤਾਂ ਹੈਰਾਨ ਹੋਇਆ ਤੇ ਫਿਰ ਜਿਵੇਂ ਉਸ ਨੇ ਮਾਲਕ ਦੀ ਰਜ਼ਾ ਮੰਨ ਲਈ। ਇਸ ਤਰਾਂ ਦੀ ਕਰਾਮਾਤ ਉਸ ਲਈ ਅਸਲੋਂ ਨਵੀਂ ਨਹੀਂ ਸੀ। ਜੰਗਲ ਵਿਚ ਕਈ ਰਿਸ਼ੀ ਮੁਨੀ ਤੇ ਤਪੀ-ਤਪੀਸਰ ਇਹੋ ਜਿਹੇ ਮਿਲਦੇ ਹੀ ਰਹਿੰਦੇ ਸਨ ਜੋ ਅਣਹੋਣੀਆਂ ਗੱਲਾਂ ਕਰ ਵਖਾਉਂਦੇ ਸਨ। ਉਨ੍ਹਾਂ ਦੇ ਚਮਤਕਾਰ ਦੰਗ ਕਰ ਦਿੰਦੇ ਸਨ।

ਤਕਸ਼ਕ ਨੇ ਕੱਸ਼ਪ ਨੂੰ ਕਿਹਾ, ''ਐਸ ਵੇਲੇ ਮੈਂ ਤੇਰੀ ਜਿੱਤ ਮੰਨਦਾ ਹਾਂ, ਪਰ ਜਦੋਂ ਮੈਂ ਰਾਜਾ ਪਰੀਖਿਅਤ ਨੂੰ ਡੰਗਾਂ ਤੂੰ ਆਪਣੀ ਸ਼ਕਤੀ ਦੀ ਵਰਤੋਂ ਨਾ ਕਰੀਂ।''

''ਕਿਉਂ'' ? ਕੱਸ਼ਪ ਨੇ ਅਡੋਲ ਹੀ ਪੁੱਛਿਆ।

ਸਰਪ-ਰਾਜ ਨੇ ਕਿਹਾ, ''ਪਹਿਲਾਂ ਮੈਂ ਤੈਨੂੰ ਇਕ ਪ੍ਰਸ਼ਨ ਪੁੱਛਦਾ ਹਾਂ, ਕੀ ਤੂੰ ਹੋਣੀ ਦੇ ਕੰਮਾਂ ਕਾਰਾਂ ਵਿਚ ਦਖ਼ਲ ਅੰਦਾਜ਼ੀ ਕਰਨਾ ਉਚਿਤ ਸਮਝਦਾ ਹੈਂ ?''

ਧਾਰ ਲਿਆ। ਉਹ ਤਾਂ ਆਪ ਸਰਪ-ਰਾਜ ਤਕਸ਼ਕ ਸੀ।

ਦੋਹਾਂ ਨੇ ਇਕ ਦੂਜੇ ਨੂੰ ਨਮਸਕਾਰ ਕੀਤੀ। ਫੇਰ ਕੱਸ਼ਪ ਨੇ ਕਿਹਾ, ''ਅਸੀਂ ਤਾਂ

ਕੱਸ਼ਪ ਨੇ ਫੱਟ ਉੱਤਰ ਦਿਤਾ, "ਨਹੀਂ, ਪਰ ਰਾਜੇ ਪਰੀਖਿਅਤ ਦੀ ਮੌਤ ਹੋਣੀ ਦਾ ਕੰਮ ਨਹੀਂ ਸਰਾਪ ਦਾ ਕੰਮ ਹੈ।"

ਤਕਸ਼ਕ ਸ਼ਾਂਤੀ ਨਾਲ ਬੋਲਿਆ, "ਤੂੰ ਭੁੱਲਦਾ ਹੈਂ, ਮੈਨੂੰ ਰਾਜੇ ਦੀ ਅਣਿਆਈ ਮੌਤ ਖ਼ਾਤਰ ਨਹੀਂ ਭੇਜਿਆ ਗਿਆ। ਮੈਂ ਤਾਂ ਹੋਣੀ ਦਾ ਕਾਰਜ ਨੇਪਰੇ ਚਾੜ੍ਹਨ ਜਾ ਰਿਹਾ ਹਾਂ। ਮੈਨੂੰ ਤਾਂ ਆਪ ਯਮ-ਰਾਜ ਨੇ ਭੇਜਿਆ ਹੈ ਆਪਣੇ ਗਿਣੇ ਮਿੱਥੇ ਵੇਲੇ ਵਕਤ ਅਨੁਸਾਰ। ਸਮਿਕ ਦੇ ਪੁੱਤਰ ਸ਼੍ਰਿੰਗੀ ਨੇ ਸਰਾਪ ਨਹੀਂ ਸੀ ਦਿਤਾ, ਉਸ ਨੇ ਤਾਂ ਭਵਿੱਖ ਬਾਣੀ ਉਚਾਰੀ ਸੀ।"

ਕੱਸ਼ਪ ਡੂੰਘੀ ਚਿੰਤਾ ਵਿਚ ਡੁੱਬ ਗਿਆ। ਕਿੰਨਾ ਹੀ ਚਿਰ ਚੁੱਪ ਰਹਿਣ ਬਾਅਦ ਉਸ ਨੇ ਕਿਹਾ, "ਕੀ ਸੱਤਾਂ ਦਿਨਾਂ ਦੇ ਅੰਦਰ ਅੰਦਰ ਰਾਜੇ ਦੀ ਮੌਤ ਵਿਧੀ ਦਾ ਵਿਧਾਨ ਹੈ ? ਜੇ ਸ਼੍ਰਿੰਗੀ ਉਸ ਨੂੰ ਸਰਾਪ ਨਾ ਦਿੰਦਾ ਤਾਂ ਵੀ ਉਸ ਨੇ ਮਰ ਹੀ ਜਾਣਾ ਸੀ ?"

"ਇਸ ਵਿਚ ਕੋਈ ਸ਼ੱਕ ਨਹੀਂ।"

"ਤਦ ਮੈਂ ਇਸ ਵਿਚ ਦਖ਼ਲ ਨਹੀਂ ਦੇਵਾਂਗਾ," ਕਸ਼ਪ ਨੇ ਕਿਹਾ ਅਤੇ ਉਹਨੀਂ ਪੈਰੀਂ ਆਪਣੇ ਆਸ਼ਰਮ ਨੂੰ ਮੁੜ ਗਿਆ।

ਹੁਣ ਤਕਸ਼ਕ ਸੋਚਣ ਲੱਗਾ ਕਿ ਰਾਜੇ ਦੇ ਮਹੱਲ ਵਿਚ ਦਾਖ਼ਲ ਕਿਵੇਂ ਹੋਇਆ



ਜਾਵੇ ? ਸੋਚਦੇ ਸੋਚਦੇ ਛੇ ਦਿਨ ਲੰਘ ਗਏ । ਸਰਾਪ ਦਾ ਸੱਤਵਾਂ ਦਿਨ ਸੀ ਕਿ ਉਸ ਨੂੰ ਇਕ ਤਰਕੀਬ ਸੁੱਝੀ । ਉਸ ਨੇ ਛੇਤੀ ਹੀ ਆਪਣੀ ਪਰਜਾ ਵਿਚੋਂ ਕੁਝ ਕੁ ਚੁਣੇ ਹੋਏ ਸੱਪਾਂ ਨੂੰ ਬੁਲਾਇਆ ਅਤੇ ਉਨ੍ਹਾਂ ਨੂੰ ਕੁਝ ਹਦਾਇਤਾਂ ਦਿਤੀਆਂ ।

ਫੇਰ ਉਸ ਨੇ ਸਾਵਧਾਨ ਕਰਦੇ ਹੋਏ ਕਿਹਾ, "ਰਾਜੇ ਨੇ ਆਪਣੀ ਰੱਖਿਆ ਦੇ ਕਰੜੇ ਪ੍ਰਬੰਧ ਕੀਤੇ ਹੋਏ ਹਨ । ਸਾਨੂੰ ਆਪਣਾ ਕੰਮ ਸਿਰੇ ਚਾੜ੍ਹਨ ਲਈ ਚਲਾਕੀ ਤੋਂ ਕੰਮ ਲੈਣਾ ਪਵੇਗਾ ।"

ਦੂਜੇ ਪਾਸੇ ਰਾਜਾ ਪਰੀਖਿਅਤ, ਉਸ ਦੇ ਪਰਵਾਰ ਦੇ ਜੀਅ ਤੇ ਮੰਤਰੀ ਇਕ ਦੂਜੇ ਨੂੰ ਵਧਾਈਆਂ ਦੇ ਰਹੇ ਸਨ । ਉਹ ਖ਼ੁਸ਼ ਸਨ ਕਿ ਸਰਾਪ ਦੇ ਸੱਤਾਂ ਦਿਨਾਂ ਵਿਚੋਂ ਛੇ ਦਿਨ ਸੁੱਖੀ ਸਾਂਦੀਂ ਲੰਘ ਗਏ ਸਨ । ਸੱਤਵਾਂ ਦਿਨ ਵੀ ਕੁਝ ਘੰਟਿਆਂ ਤਕ ਹੀ ਮੁਕ ਜਾਣਾ ਸੀ । ਸਰਾਪ ਦੀ ਮੁਹਲਤ ਅੱਜ ਸੂਰਜ ਡੁੱਬਣ ਤੱਕ ਸੀ । ਰਾਜਾ ਹੈਰਾਨ ਸੀ ਕਿ ਕੱਸ਼ਪ ਕਿਉਂ ਨਹੀਂ ਆਇਆ, ਪਰ ਰਾਖੀ ਦੇ ਪ੍ਰਬੰਧ ਏਨੇ ਕਰੜੇ ਸਨ ਕਿ ਹੁਣ ਤੀਕਰ ਕੱਸ਼ਪ ਦੀ ਸੇਵਾ ਦੀ ਲੋੜ ਹੀ ਨਹੀਂ ਸੀ ਪਈ ।

ਸੂਰਜ ਡੁੱਬਣ ਤੋਂ ਥੋੜਾ ਕੁ ਚਿਰ ਪਹਿਲਾਂ ਸੰਨਿਆਸੀਆਂ ਦੀ ਇਕ ਟੋਲੀ ਨੇ ਮਹਿਲ ਦੇ ਖੰਭੇ ਦੁਆਲੇ ਆ ਦਰਸ਼ਨ ਦਿਤੇ । ਉਨ੍ਹਾਂ ਰਾਖਿਆਂ ਨੂੰ ਕਿਹਾ, "ਅਸੀਂ ਬਹੁਤ ਦੂਰੋਂ ਆਏ ਹਾਂ ਤੇ ਰਾਜੇ ਦੀ ਸੇਵਾ ਵਿਚ ਕੁਝ ਫਲ ਤੇ ਫੁੱਲ ਭੇਟ ਕਰਨਾ ਚਾਹੁੰਦੇ ਹਾਂ ।"

ਰਾਖਿਆਂ ਨੇ ਸੰਨਿਆਸੀਆਂ ਦੇ ਬਸਤਰ ਧਿਆਨ ਨਾਲ ਵੇਖ ਪਰਖ ਲਏ ਅਤੇ ਫਲਾਂ ਦੀਆਂ ਟੋਕਰੀਆਂ ਦੀ ਵੀ ਪਰਖ ਪੜਤਾਲ ਕਰ ਲਈ । ਜਦੋਂ ਉਨ੍ਹਾਂ ਨੂੰ ਤਸੱਲੀ ਹੋ ਗਈ ਤਾਂ ਉਨ੍ਹਾਂ ਸੰਨਿਆਸੀਆਂ ਨੂੰ ਰਾਜੇ ਦੀ ਬੈਠਕ ਵਿਚ ਜਾਣ ਦੀ ਆਗਿਆ ਦੇ ਦਿਤੀ । ਉਨ੍ਹਾਂ ਮਨ ਵਿਚ ਸੋਚਿਆ, "ਸਰਾਪ ਦੀ ਮੁਹਲਤ ਤਾਂ ਮੁੱਕ ਹੀ ਚੱਲੀ ਹੈ, ਜੇ ਸੰਨਿਆਸੀ ਅੰਦਰ ਜਾ ਕੇ ਰਾਜੇ ਨੂੰ ਅਸੀਸ ਦੇ ਆਉਣ ਤਾਂ ਕੀ ਹਰਜ ਹੈ ?" ਭਗਵੇ ਵਸਤ੍ਰਾਂ ਵਾਲੇ ਸੰਨਿਆਸੀਆਂ ਨੇ ਰਾਜੇ ਨੂੰ ਫਲ ਭੇਟ ਕੀਤੇ ਅਤੇ ਚੁੱਪ ਚਾਪ ਮਹਿਲੋਂ ਬਾਹਰ ਚਲੇ ਗਏ । ਜੰਗਲ ਵਿਚ ਪਹੁੰਚ ਕੇ ਉਨ੍ਹਾਂ ਫੇਰ ਸੱਪਾਂ ਦਾ ਰੂਪ ਧਾਰ ਲਿਆ ਅਤੇ ਹਰੇ ਲੰਮੇ ਘਾਹ ਵਿਚ ਅਲੋਪ ਹੋ ਗਏ ।

ਸੂਰਜ ਡੁੱਬਣ ਵਾਲਾ ਸੀ । ਰਾਜੇ ਦੇ ਮਹੱਲ ਵਿਚ ਬੜੀਆਂ ਖ਼ੁਸ਼ੀਆਂ ਸਨ । ਸਰਾਪ ਨੇ ਤਾਂ ਪਲਾਂ ਛਿਣਾਂ ਵਿਚ ਹੀ ਮੁੱਕ ਜਾਣਾ ਸੀ ਤੇ ਰਾਜੇ ਦੇ ਸਿਰ ਆਈ ਮੌਤ ਨੇ ਟਲ ਜਾਣਾ ਸੀ ।

ਰਾਜੇ ਨੇ ਆਪਣੇ ਪਰਵਾਰ ਦੇ ਜੀਆਂ ਅਤੇ ਮੰਤ੍ਰੀਆਂ ਨੂੰ ਆਪਣੇ ਕੋਲ ਬਿਠਾ ਲਿਆ ਅਤੇ ਕਿਹਾ, "ਸੂਰਜ ਅਸਤ ਹੋ ਰਿਹਾ ਹੈ । ਦਿਆਲੂ ਸੰਨਿਆਸੀ ਜੋ ਸੁਆਦਲੇ ਫਲ ਲੈ ਕੇ ਆਏ ਸਨ ਉਨ੍ਹਾਂ ਦਾ ਸਵਾਦ ਚੱਖੋ ।"

ਸੱਭੇ ਮੇਜ਼ ਦੁਆਲੇ ਜੁੜ ਬੈਠੇ । ਹਰ ਕਿਸੇ ਨੇ ਆਪਣੀ ਮਨ-ਮਰਜ਼ੀ ਦਾ ਫਲ

ਚੁਣ ਲਿਆ। ਰਾਜੇ ਨੇ ਵੀ ਇਕ ਰਸਿਆ ਹੋਇਆ ਅੰਬ ਫੜ ਲਿਆ ਤੇ ਆਪਣੇ ਦੰਦ ਉਸ ਵਿਚ ਖੋਭ ਦਿਤੇ। ਅੰਬ ਜ਼ਾਇਕੇਦਾਰ ਸੀ। ਅੰਬ ਚੂਪਦੇ ਚੂਪਦੇ ਉਸ ਨੂੰ ਮਹਿਸੂਸ ਹੋਇਆ ਕਿ ਉਸ ਦੀ ਗਿਟਕ ਲਾਗੇ ਇਕ ਛੋਟਾ ਜਿਹਾ ਕੀੜਾ ਸੀ। ਇਹ ਕੋਈ ਅਲੋਕਾਰ ਗੱਲ ਨਹੀਂ ਸੀ। ਚੰਗੇ ਅੰਬਾਂ ਦੀ ਗਿਟਕ ਲਾਗੇ ਕਈ ਵਾਰ ਕੀੜੇ ਵੇਖੇ ਗਏ ਹਨ। ਰਾਜੇ ਨੂੰ ਹਾਸਾ ਆ ਗਿਆ। ਉਸ ਨੇ ਖਿੜਕੀ ਥਾਣੀ ਬਾਹਰ ਵੇਖਿਆ। ਸੂਰਜ ਅਸਤ ਹੋ ਰਿਹਾ ਸੀ।

ਰਾਜੇ ਨੇ ਕਿਹਾ, "ਹੁਣ ਤਾਂ ਤਕਸ਼ਕ ਦੇ ਆਉਣ ਦਾ ਵੇਲਾ ਨਹੀਂ ਰਿਹਾ। ਫੇਰ ਉਸ ਨੇ ਨਿੱਕੇ ਜਿਹੇ ਕਾਲੇ ਕੀੜੇ ਨੂੰ ਕਿਹਾ, "ਓਏ ਨਿਕਚੂ ਕੀੜਿਆ ਤੇਰਾ ਰਾਜਾ ਆਪਣੇ ਉਦੇਸ਼ ਵਿਚ ਅਸਫਲ ਰਿਹਾ ਹੈ। ਤੈਨੂੰ ਪਤਾ ਹੈ ਕਿਉਂ ? ਪਰ ਤੈਨੂੰ ਕਿਵੇਂ ਪਤਾ ਹੋ ਸਕਦਾ ਹੈ ? ਇਸ ਸਵਾਲ ਦਾ ਜਵਾਬ ਤਾਂ ਤਕਸ਼ਕ ਹੀ ਦੇ ਸਕਦਾ ਹੈ !"

ਰਾਜੇ ਨੇ ਇਹ ਬੋਲ ਮਸਾਂ ਹੀ ਉਚਾਰੇ ਸਨ ਕਿ ਉਸ ਦੀਆਂ ਅੱਖਾਂ ਦੇ ਐਨ ਸਾਹਮਣੇ ਛੋਟਾ ਜਿਹਾ ਕੀੜਾ ਹੌਲੇ ਹੌਲੇ ਵੱਡਾ ਹੋਣ ਲੱਗ ਪਿਆ। ਆਖ਼ਰ ਇਸ ਨੇ ਇਕ ਸ਼ਾਨਦਾਰ ਕਾਲੇ ਨਾਗ਼ ਦਾ ਰੂਪ ਧਾਰ ਲਿਆ। ਰਾਜੇ ਦਾ ਤ੍ਰਾਹ ਨਿਕਲ ਗਿਆ। ਸੂਰਜ ਅੱਧੇ ਤੋਂ ਵਧੀਕ ਡੁੱਬ ਚੁਕਾ ਸੀ। ਜਦੋਂ ਪੱਛਮ ਵਿਚ ਸੂਰਜ ਦਾ ਆਖ਼ਰੀ ਕਿੰਗਰਾ ਡੁੱਬ ਗਿਆ ਤਾਂ ਤਕਸ਼ਕ ਨੇ ਆਪਣਾ ਸ਼ਕਤੀਸ਼ਾਲੀ ਫਣ ਖਿਲਾਰ ਦਿਤਾ। ਉਸ ਦੇ ਰੂਪ ਦੀ ਝਾਲ ਝੱਲੀ ਨਹੀਂ ਸੀ ਜਾਂਦੀ। ਉਸ ਦੀ ਦੁਫ਼ਾੜ ਜੀਭ ਬਿਜਲੀ ਵਾਂਗ ਚਮਕੀ ਤੇ ਫੇਰ ਉਸ ਨੇ ਰਾਜੇ ਪਰੀਖਿਅਤ ਉੱਤੇ ਡੰਗ ਚਲਾ ਦਿਤਾ।



# ਉਪਮੰਯੂ ਦੀ ਸੰਥਿਆ

ਪੁਰਾਣੇ ਵਕਤਾਂ ਦੀ ਗੱਲ ਹੈ ਅਯੋਧ ਧੌਮ ਨਾਮ ਦਾ ਅਧਿਆਪਕ ਹੁੰਦਾ ਸੀ। ਲੋਕੀਂ ਆਪਣੇ ਸੌਖ ਲਈ ਉਸ ਨੂੰ ਉਸ ਦੇ ਅੱਧੇ ਨਾਮ ਧੌਮ ਨਾਲ ਬੁਲਾਉਂਦੇ ਸਨ। ਧੌਮ ਇਕ ਆਸ਼ਰਮ ਚਲਾਉਂਦਾ ਸੀ। ਬਹੁਤ ਸਾਰੇ ਸ਼ਿਸ਼ ਉਸ ਪਾਸੋਂ ਸਿਖਿਆ ਲੈਂਦੇ ਸਨ। ਉਪਮੰਯੂ ਵੀ ਉਨ੍ਹਾਂ ਵਿਚੋਂ ਇਕ ਸੀ। ਉਪਮੰਯੂ ਤੇ ਉਸ ਦੇ ਨਾਲ ਦੇ ਵਿਦਿਆਰਥੀ ਆਪਣੇ ਗੁਰੂ ਦੇ ਕੋਲ ਆਸ਼ਰਮ ਵਿਚ ਹੀ ਰਹਿੰਦੇ ਸਨ। ਇਹ ਆਸ਼ਰਮ ਪਿੰਡ ਦੇ ਬਾਹਰਵਾਰ ਸੀ।

ਆਸ਼ਰਮ ਦੇ ਨੇਮ ਬੜੇ ਕਰੜੇ ਸਨ। ਆਗਿਆ-ਪਾਲਣ ਸੰਬੰਧੀ ਨੇਮ ਤਾਂ ਸਭ ਤੋਂ ਵਧੀਕ ਕਰੜਾ ਸੀ। ਗੁਰੂ ਦੀ ਆਗਿਆ ਦਾ ਉਲੰਘਣ ਹੋ ਹੀ ਨਹੀਂ ਸਕਦਾ ਸੀ। ਗੁਰੂ ਜੋ ਵੀ ਆਦੇਸ਼ ਦੇਵੇ ਉਸ ਦਾ ਪਾਲਣ ਬਿਨਾਂ ਚੂੰ ਚਰਾਂ ਦੇ ਹੁੰਦਾ ਸੀ। ਦੂਜਾ ਨੇਮ ਵੰਡ ਕੇ ਛਕਣ ਬਾਰੇ ਸੀ। ਪਿੰਡ ਦੇ ਲੋਕੀਂ ਪਾਠਸ਼ਾਲਾ ਨੂੰ ਪੱਕੀ ਪਕਾਈ ਰੋਟੀ ਭੇਜਦੇ ਸਨ। ਆਸ਼ਰਮ ਦੇ ਵਿਦਿਆਰਥੀ ਪਿੰਡੋਂ ਰੋਟੀ ਮੰਗ ਲਿਆਉਂਦੇ ਸਨ ਅਤੇ ਆਪਣੇ ਗੁਰੂ ਨੂੰ ਦੇ ਦੇਂਦੇ ਸਨ। ਗੁਰੂ ਸਭਨਾਂ ਨੂੰ ਵੰਡ ਦੇਂਦਾ ਸੀ ਅਤੇ ਆਪਣੇ ਵੰਡੇ ਦੀ ਖਾ ਲੈਂਦਾ ਸੀ।

ਪਾਠਸ਼ਾਲਾ ਆਪਣੀ ਲੋੜ ਦੇ ਫਲ ਆਪ ਉਪਜਾਉਂਦਾ ਸੀ ਤੇ ਉਪ ਨੇ ਕੁਝ ਗਊਆਂ ਵੀ ਪਾਲ ਰਖੀਆਂ ਸਨ।

ਮੁੰਡਿਆਂ ਨੂੰ ਕੇਵਲ ਦੋ ਵਿਸ਼ੇ ਪੜ੍ਹਾਏ ਜਾਂਦੇ ਸਨ, ਧਰਮ ਅਤੇ ਯੁੱਧ-ਕਲਾ। ਜੋ



ਪੁਜਾਰੀ ਬਣਨਾ ਚਾਹੁੰਦੇ ਸਨ, ਉਹ ਧਰਮ ਸ਼ਾਸਤਰ, ਵੇਦ ਆਦਿ ਪੜ੍ਹਦੇ ਸਨ ਅਤੇ ਵਿਆਹ, ਕਿਰਿਆ-ਕਰਮ, ਯੱਗ ਆਦਿ ਨਾਲ ਸੰਬੰਧਤ ਧਾਰਮਕ ਕਰਮਕਾਂਡ ਦੀ ਸਿਖਿਆ ਲੈਂਦੇ ਸਨ। ਜੋ ਸੈਨਿਕ ਬਣਨਾ ਚਾਹੁੰਦੇ ਸਨ ਉਹ ਅਸਤਰ-ਸ਼ਸਤਰਾਂ ਦੀ ਵਰਤੋਂ ਸਿਖਦੇ ਸਨ ਅਤੇ ਯੁੱਧ ਕਲਾ ਦੇ ਨੇਮਾਂ ਦਾ ਗਿਆਨ ਪ੍ਰਾਪਤ ਕਰਦੇ ਸਨ।

ਆਸ਼ਰਮ ਦਾ ਗੁਰੂ ਕੇਵਲ ਅਧਿਆਪਕ ਹੀ ਨਹੀਂ ਸੀ। ਉਹ ਆਪਣੇ ਸ਼ਾਗਿਰਦਾਂ ਦਾ ਮਾਤਾ-ਪਿਤਾ ਵੀ ਸੀ। ਉਹ ਅਜੇ ਅੰਜਾਣੇ ਬਾਲ ਹੀ ਹੁੰਦੇ ਸਨ ਜਦੋਂ ਮਾਪੇ ਉਨ੍ਹਾਂ ਨੂੰ ਗੁਰੂ ਕੋਲ ਛਡ ਜਾਂਦੇ। ਇਧ ਦੇ ਬਾਅਦ ਬੱਚੇ ਦੀ ਸਾਰੀ ਜ਼ਿੰਮੇਵਾਰੀ ਗੁਰੂ ਦੇ ਸਿਰ ਹੁੰਦੀ ਸੀ। ਉਹ ਉਨ੍ਹਾਂ ਦੇ ਮਨ ਅਤੇ ਤਨ ਦੋਹਾਂ ਦਾ ਧਿਆਨ ਰਖਦਾ ਸੀ। ਉਨ੍ਹਾਂ ਦੀਆਂ ਆਦਤਾਂ ਉਪਰ ਉਸ ਦੀ ਤਿੱਖੀ ਨਜ਼ਰ ਰਹਿੰਦੀ। ਉਨ੍ਹਾਂ ਦੇ ਚਾਲ ਚਲਨ ਨੂੰ ਢਾਲਣ ਦਾ ਕੰਮ ਉਸੇ ਦੇ ਜ਼ਿੰਮੇ ਸੀ। ਉਨ੍ਹਾਂ ਦਾ ਸਰੀਰ ਕਦੇ ਠੰਢਾ ਤੱਤਾ ਹੁੰਦਾ ਤਾਂ ਉਸ ਦਾ ਇਲਾਜ ਵੀ ਗੁਰੂ ਹੀ ਕਰਦਾ। ਜੇ ਉਨ੍ਹਾਂ ਪਾਸੋਂ ਕੋਈ ਉਲੰਘਣਾ ਹੋ ਜਾਂਦੀ ਤਾਂ ਉਹ ਦੰਡ ਵੀ ਦੇਂਦਾ। ਰਾਜੇ ਵੀ ਆਪਣੇ ਪੁੱਤਰ ਸਿੱਖਿਆ ਲਈ ਆਸ਼ਰਮ ਵਿਚ ਭੇਜਦੇ ਸਨ। ਆਸ਼ਰਮ ਵਿਚ ਗੁਰੂ ਦਾ ਹੁਕਮ ਚਲਦਾ ਸੀ। ਰਾਜਾ ਤਕ ਉਸ ਵਿਚ ਦਖ਼ਲ ਨਹੀਂ ਦੇ ਸਕਦਾ ਸੀ।

ਇਕ ਦਿਨ ਧੌਮ ਨੇ ਉਪਮੰਯੂ ਨੂੰ ਬੁਲਾ ਕੇ ਕਿਹਾ, "ਸਾਡਾ ਰਾਜਾ ਇਕ ਮਹਾਂ ਯੱਗ ਕਰਵਾ ਰਿਹਾ ਹੈ। ਮੈਂ ਚਾਹੁੰਦਾ ਹਾਂ ਕਿ ਤੂੰ ਕੁਝ ਦਿਨ ਰਾਜੇ ਦੇ ਪਾਸ ਰਹਿ। ਯੱਗ ਵਿਚ ਹਰ ਪ੍ਰਕਾਰ ਦੀ ਸਹਾਇਤਾ ਦੇਵੀਂ। ਨਾਲੇ ਇਹ ਵੀ ਵੇਖੀਂ ਕਿ ਪੁਰੋਹਤ ਆਪਣੇ ਕਰਤੱਵ ਕਿਸ ਪ੍ਰਕਾਰ ਨਿਭਾਉਂਦੇ ਹਨ।"

ਉਪਮੰਯੂ ਚਾਈਂ ਚਾਈਂ ਰਾਜੇ ਦੇ ਮਹਿਲ ਵਲ ਤੁਰ ਪਿਆ। ਉਹ ਰਾਜੇ ਦਾ ਖ਼ਾਸ ਸੇਵਕ ਬਣ ਗਿਆ ਸੀ, ਇਸ ਗੱਲ ਦੀ ਉਹਨੂੰ ਖ਼ੁਸ਼ੀ ਸੀ। ਉਹ ਹੱਸਮੁਖ ਵੀ ਸੀ ਤੇ ਮਿਹਨਤੀ ਵੀ,



ਇਸ ਲਈ ਸਭ ਕੋਈ ਉਸ ਨਾਲ ਖ਼ੁਸ਼ ਸੀ । ਕੁਝ ਦਿਨਾਂ ਬਾਅਦ ਉਪਮੰਯੂ ਆਸ਼ਰਮ ਨੂੰ ਮੁੜ ਆਇਆ । ਧੌਮ ਨੇ ਉਸ ਨੂੰ ਆਪਣੇ ਪਾਸ ਬੁਲਾਇਆ ਤੇ ਪੁੱਛਿਆ :

"ਉਪਮੰਯੂ, ਤੂੰ ਏਨੇ ਦਿਨ ਵਰਤ ਰਖਦਾ ਰਿਹਾ ਹੈਂ ?"

"ਨਹੀਂ, ਗੁਰੂਦੇਵ" ਉਪਮੰਯੂ ਨੂੰ ਆਪਣੇ ਗੁਰੂ ਦੀ ਪੁੱਛ ਤੇ ਕੁਝ ਹੈਰਾਨੀ ਹੋਈ ।

ਧੌਮ ਨੇ ਕਿਹਾ, "ਮੈਨੂੰ ਵੀ ਇਹੋ ਲਗਦਾ ਹੈ । ਤੂੰ ਬੜਾ ਮੋਟਾ ਤਾਜ਼ਾ ਦਿਸਦਾ ਏਂ । ਲਗਦਾ ਹੈ ਤੂੰ ਰਾਜ ਮਹੱਲ ਵਿਚ ਨਾਨਾ ਪ੍ਰਕਾਰ ਦੇ ਸੁਆਦਲੇ ਭੋਜਨ ਢਿੱਡ ਤੂੜ ਕੇ ਖਾਂਦਾ ਰਿਹਾ ਏਂ ।"

"ਨਹੀਂ, ਗੁਰੂਦੇਵ । ਮੈਂ ਤਾਂ ਪਹਿਲੇ ਵਾਂਗ ਹਰ ਰੋਜ਼ ਪਿੰਡੋਂ ਰੋਟੀ ਮੰਗ ਲੈਂਦਾ ਸਾਂ । ਮਹਿਲ ਤੋਂ ਪਿੰਡ ਮਸਾਂ ਦੋ ਕੋਹਾਂ ਦਾ ਰਸਤਾ ਏ ।"

"ਪਰ ਤੂੰ ਕਦੇ ਰੋਟੀ ਲੈ ਕੇ ਆਸ਼ਰਮ ਵਲ ਤਾਂ ਨਹੀਂ ਆਇਆ !" ਧੌਮ ਨੇ ਕਿਹਾ ।

ਉਪਮੰਯੂ ਨੂੰ ਫ਼ੌਰਨ ਆਪਣੀ ਭੁੱਲ ਦਾ ਪਤਾ ਲੱਗਾ । ਰੋਟੀ ਤਾਂ ਸਾਰੀ ਦੀ ਸਾਰੀ ਗੁਰੂ ਜੀ ਨੂੰ ਦੇ ਦੇਣੀ ਚਾਹੀਦੀ ਹੈ । ਉਸ ਨੇ ਸਿਰ ਨੂੰ ਦੁਹੱਥੜ ਮਾਰ ਕੇ ਆਪਣੀ ਭੁੱਲ ਸਵੀਕਾਰ ਕੀਤੀ । ਉਹ ਆਸ਼ਰਮ ਦਾ ਨੇਮ ਭੁਲਾ ਬੈਠਾ ਸੀ । ਉਸ ਨੇ ਗੁਰੂ ਜੀ ਪਾਸੋਂ ਖ਼ਿਮਾ ਮੰਗੀ ।

ਉਸ ਦਿਨ ਉਪਮੰਯੂ ਨੂੰ ਜੋ ਵੀ ਰੋਟੀ ਮਿਲੀ, ਉਸ ਨੇ ਸਾਰੀ ਦੀ ਸਾਰੀ ਗੁਰੂ ਦੇ ਸਾਹਮਣੇ ਰਖ ਦਿਤੀ । ਧੌਮ ਪਰਖਣਾ ਚਾਹੁੰਦਾ ਸੀ ਕਿ ਮੇਰੇ ਸ਼ਾਗਿਰਦ ਨੂੰ ਆਪਣੇ ਉਪਰ ਕਿੰਨਾ ਕੁ ਕਾਬੂ ਹੈ । ਉਸ ਨੇ ਸਿਰ ਹਿਲਾ ਕੇ ਸਾਰੀ ਰੋਟੀ ਰਖ ਲਈ ਤੇ ਉਸ ਨੂੰ ਆਪਣੇ ਕੰਮੇ ਲਾ ਦਿਤਾ। ਉਪਮੰਯੂ ਸਾਰਾ ਦਿਨ ਉਡੀਕਦਾ ਰਿਹਾ, ਪਰ ਕਿਸੇ ਨੇ ਉਸ ਨੂੰ ਖਾਣ ਲਈ ਕੁਝ ਨਾ ਦਿਤਾ। ਰਾਤੀਂ ਉਹ ਭੁੱਖਾ ਹੀ ਸੌਂ ਗਿਆ ।

ਦੋ ਦਿਨਾਂ ਬਾਅਦ ਧੌਮ ਨੇ ਆਪਣੇ ਸ਼ਾਗਿਰਦ ਨੂੰ ਫੇਰ ਸਦ ਬੁਲਾਇਆ । ਉਸ ਦਾ ਖ਼ਿਆਲ ਸੀ ਉਪਮੰਯੂ ਭੁੱਖ ਨਾਲ ਲਿੱਸਾ ਹੋਇਆ ਹੋਵੇਗਾ ਤੇ ਉਸ ਦੇ ਆਨੇ ਅੰਦਰ



ਧੱਸ ਗਏ ਹੋਣਗੇ। ਪਰ ਉਪਮੰਯੂ ਛਾਲਾਂ ਮਾਰਦਾ ਨੱਠਾ ਆਇਆ। ਉਹ ਹਮੇਸ਼ ਵਾਂਗ ਹਸੂੰ-ਹਸੂੰ ਕਰ ਰਿਹਾ ਸੀ ਤੇ ਉਸ ਵਿਚ ਹਿੰਮਤ ਵੀ ਪਹਿਲੇ ਵਰਗੀ ਸੀ।

ਧੌਮ ਦੰਗ ਰਹਿ ਗਿਆ। ਉਸ ਨੇ ਕਿਹਾ, "ਉਪਮੰਯੂ, ਪਿਛਲੇ ਦੋ ਦਿਨ ਮੈਂ ਤੈਥੋਂ ਸਾਰੀ ਦੀ ਸਾਰੀ ਰੋਟੀ ਲੈ ਲੈਂਦਾ ਰਿਹਾ ਹਾਂ ਤੇ ਤੈਨੂੰ ਖਾਣ ਲਈ ਕੁਝ ਵੀ ਨਹੀਂ ਦਿਤਾ। ਮੇਰਾ ਖ਼ਿਆਲ ਸੀ ਤੂੰ ਭੁੱਖ ਨਾਲ ਕੁਮਲਾ ਗਿਆ ਹੋਵੇਂਗਾ, ਪਰ ਤੂੰ ਅੱਗੇ ਵਾਂਗ ਹੀ ਚੁਸਤ ਏਂ ਤੇ ਨੱਚਦਾ ਟੱਪਦਾ ਏਂ। ਇਹ ਕਿਸ ਤਰ੍ਹਾਂ ?"

ਮੁੰਡੇ ਨੇ ਉੱਤਰ ਵਜੋਂ ਕਿਹਾ, "ਸ੍ਰੀਮਾਨ, ਮੈਂ ਰੋਟੀ ਮੰਗਣ ਲਈ ਪਿੰਡ ਦੂਹਰੀ ਵਾਰ ਚਲਾ ਜਾਂਦਾ ਰਿਹਾ ਹਾਂ।"

ਧੌਮ ਦੇ ਚਿਹਰੇ ਤੋਂ ਪਤਾ ਲਗ ਰਿਹਾ ਸੀ ਕਿ ਉਸ ਨੂੰ ਆਪਣੇ ਸ਼ਿਸ਼ ਦਾ ਵਤੀਰਾ ਪਸੰਦ ਨਹੀਂ। ਉਸ ਨੇ ਕਰੜਾਈ ਨਾਲ ਕਿਹਾ, "ਕੀ ਮੈਂ ਤੈਨੂੰ ਕਈ ਵਾਰ ਦਸਿਆ ਨਹੀਂ ਕਿ ਪਿੰਡੋਂ ਰੋਟੀ ਕੇਵਲ ਇਕ ਵਾਰ ਹੀ ਮੰਗੀ ਜਾਂਦੀ ਹੈ ? ਠੀਕ ਠੀਕ ਜਵਾਬ ਦੇ।"

ਉਪਮੰਯੂ ਦੇ ਤਾਂ ਜਿਵੇਂ ਸੋਤਰ ਸੁਕ ਗਏ, ਉਸ ਨੇ ਕਿਹਾ, "ਜੀ ਹਾਂ। ਮੈਂ ਭੁੱਖਾ ਸਾਂ ਤੇ ਨੇਮ ਭੁੱਲ ਗਿਆ।"

ਧੌਮ ਨੇ ਆਪਣੀ ਗੱਲ ਜਾਰੀ ਰੱਖੀ, "ਇਹ ਪਿੰਡ ਸਾਡੀ ਪਾਠਸ਼ਾਲਾ ਤੋਂ ਸਿਵਾ ਹੋਰ ਵੀ ਕਈ ਪਾਠਸ਼ਾਲਾਂ ਨੂੰ ਰੋਟੀ ਦੇਂਦਾ ਹੈ। ਚਾਹੀਦਾ ਤਾਂ ਇਹ ਸੀ ਕਿ ਤੂੰ ਪਿੰਡ ਦਾ ਧੰਨਵਾਦੀ ਹੁੰਦੋਂ, ਤੂੰ ਤਾਂ ਸਗੋਂ ਲੋਭੀ ਬਣ ਗਿਆ। ਤੈਥੋਂ ਭੁੱਲ ਹੋਈ ਹੈ। ਤੂੰ ਹੁਣ ਜਾਹ ਤੇ ਗਊਆਂ ਦੀ ਸੁਰਤ ਸੰਭਾਲ ਕਰ ਅਤੇ ਜੋ ਕੁਝ ਮੈਂ ਕਿਹਾ ਹੈ, ਉਸ ਉਪਰ ਸੋਚ ਵਿਚਾਰ ਕਰ।"

ਉਪਮੰਯੂ ਨੂੰ ਦੰਡ ਮਿਲਦਾ ਰਿਹਾ। ਉਹ ਪਿੰਡੋਂ ਰੋਟੀ ਮੰਗ ਲਿਆਉਂਦਾ ਤੇ ਸਾਰੀ ਦੀ ਸਾਰੀ ਧੌਮ ਨੂੰ ਦੇ ਦੇਂਦਾ। ਇਸ ਦੇ ਸਿਵਾ ਗੁਰੂ ਤੇ ਸ਼ਿਸ਼ ਵਿਚਕਾਰ ਕੋਈ ਗੱਲ ਨਾ ਹੁੰਦੀ। ਤਿੰਨ ਦਿਨ ਇਸੇ ਤਰ੍ਹਾਂ ਬੀਤ ਗਏ। ਧੌਮ ਨੂੰ ਉਡੀਕ ਸੀ ਕਿ ਉਪਮੰਯੂ ਉਸ ਦੇ ਕੋਲ ਆ ਕੇ ਖਾਣ ਲਈ ਰੋਟੀ ਮੰਗੇਗਾ। ਪਰ ਉਪਮੰਯੂ ਉਸ ਦੇ ਕੋਲ ਨਾ ਆਇਆ। ਉਹ ਤਾਂ ਸਗੋਂ ਅਗੇ ਨਾਲੋਂ ਵੀ ਵਧੀਕ ਉੱਦਮ ਨਾਲ ਕੰਮ ਕਰ ਰਿਹਾ ਸੀ। ਆਖ਼ਰਕਾਰ ਗੁਰੂ ਨੇ ਹੀ ਆਪਣੇ ਸ਼ਿਸ਼ ਨੂੰ ਸੱਦ ਬੁਲਾਇਆ।

ਗੁਰੂ ਨੇ ਪੁੱਛਿਆ, "ਗਊਆਂ ਚਰਾਉਣ ਦਾ ਕੰਮ ਠੀਕ ਠਾਕ ਹੋ ਰਿਹਾ ਹੈ ? ਕੋਈ ਮੁਸ਼ਕਲ ਤਾਂ ਨਹੀਂ ਪੇਸ਼ ਆ ਰਹੀ ?"

"ਨਹੀਂ ਜੀ", ਉਪਮੰਯੂ ਨੇ ਖਿੜੇ ਮੱਥੇ ਜਵਾਬ ਦਿੱਤਾ।

ਗੁਰੂ ਨੇ ਠਰ੍ਹੰਮੇ ਨਾਲ ਕਿਹਾ, "ਮੈਂ ਤਾਂ ਇਸ ਲਈ ਪੁੱਛ ਰਿਹਾਂ ਕਿ ਤੂੰ ਪਿਛਲੇ ਤਿੰਨ ਦਿਨਾਂ ਤੋਂ ਭੁੱਖਾ ਏਂ। ਭੁੱਖ ਨਾਲ ਤੇਰੀਆਂ ਲੱਤਾਂ ਨਹੀਂ ਕੰਬਦੀਆਂ ਜਾਂ ਤੇਰੇ ਸਿਰ ਨੂੰ ਚੱਕਰ ਨਹੀਂ ਆਉਂਦੇ ?"



"ਮੈਂ ਭੁੱਖਾ ਨਹੀਂ ਰਿਹਾ," ਉਪਮੰਯੂ ਨੇ ਕਿਹਾ।

"ਕੀ ਕਿਹਾ ?" ਉਸਤਾਦ ਹੈਰਾਨ ਸੀ। "ਕੀ ਤੂੰ ਭੁੱਖ ਨੂੰ ਜਿੱਤ ਲਿਆ ਹੈ ?"

ਉਪਮੰਯੂ ਘਾਬਰ ਗਿਆ। ਉਸ ਨੇ ਮਹਿਸੂਸ ਕੀਤਾ ਕਿ ਮੈਥੋਂ ਫੇਰ ਭੁੱਲ ਹੋਈ ਹੈ। ਉਸ ਨੇ ਨਿੰਮ੍ਹੀ ਜਿਹੀ ਆਵਾਜ਼ ਵਿਚ ਕਿਹਾ, "ਗਊਆਂ ਚਰਾਉਣ ਵੇਲੇ ਮੈਂ ਉਨ੍ਹਾਂ ਦਾ ਦੁੱਧ ਵੀ ਪੀ ਜਾਂਦਾ ਰਿਹਾ ਹਾਂ।"

ਕਿੰਨਾ ਹੀ ਚਿਰ ਚੁੱਪ ਵਰਤੀ ਰਹੀ। ਮੁੰਡਾ ਅੰਦਰੋ ਅੰਦਰ ਦੁਖੀ ਹੋ ਰਿਹਾ ਤੇ ਅਧਿਆਪਕ ਉਦਾਸ ਵੀ ਸੀ ਤੇ ਗ਼ੁੱਸੇ ਵੀ।

ਆਖ਼ਰ ਧੌਮ ਨੇ ਪੋਲੀ ਜਿਹੀ ਆਵਾਜ਼ ਵਿਚ ਕਿਹਾ, "ਉਪਮੰਯੂ, ਮੈਨੂੰ ਪੂਰਾ ਪਤਾ ਹੈ ਕਿ ਤੂੰ ਕਦੇ ਝੂਠ ਨਹੀਂ ਬੋਲਦਾ। ਤੂੰ ਸਾਫ਼-ਸੁਥਰਾ ਰਹਿੰਦਾ ਹੈਂ ਤੇ ਪੜ੍ਹਾਈ ਵਿਚ ਵੀ ਹੁਸ਼ਿਆਰ ਹੈਂ। ਤੂੰ ਆਪ ਖ਼ੁਸ਼ ਰਹਿੰਦਾ ਹੈਂ ਤੇ ਦੂਜਿਆਂ ਨੂੰ ਵੀ ਖ਼ੁਸ਼ ਰਖਦਾ ਹੈਂ। ਪਰ ਤੇਰੇ ਵਿਚ ਇਕ ਕਮਜ਼ੋਰੀ ਹੈ। ਹਾਲੇ ਤੂੰ ਬੱਚਾ ਹੈਂ। ਜੇ ਮੈਂ ਤੇਰੀ ਏਸ ਕਮਜ਼ੋਰੀ ਵਲ ਧਿਆਨ ਨਾ ਦਿਤਾ, ਤਾਂ ਇਸ ਦਾ ਪ੍ਰਭਾਵ ਤੇਰੇ ਸਾਰੇ ਜੀਵਨ ਉਪਰ ਪਵੇਗਾ। ਤੂੰ ਆਪਣੇ ਢਿੱਡ ਦਾ ਗ਼ੁਲਾਮ ਹੈਂ ਤੇ ਉਹ ਵੀ ਏਨਾ ਕਿ ਤੈਨੂੰ ਸਾਰੇ ਨੇਮ-ਧਰਮ ਭੁੱਲ ਜਾਂਦੇ ਹਨ। ਜਦੋਂ ਤੂੰ ਭੁੱਖ ਦੇ ਵਸ ਹੁੰਦਾ ਹੈਂ, ਤੈਨੂੰ ਪਤਾ ਨਹੀਂ ਲਗਦਾ ਕਿ ਕਿਹੜਾ ਕੰਮ ਉਚਿਤ ਹੈ ਕਿਹੜਾ ਅਨੁਚਿਤ। ਮੈਂ ਤੈਨੂੰ ਕਈ ਵਾਰ ਦਸਿਆ ਹੈ ਕਿ ਜੋ ਆਦਮੀ ਆਪਣੇ ਤਨ ਨੂੰ ਆਪਣੇ ਮਨ ਦੇ ਅਧੀਨ ਨਹੀਂ ਰਖ ਸਕਦਾ, ਉਹ ਨੀਚ ਤੋਂ ਨੀਚ ਕੰਮ ਕਰ ਸਕਦਾ ਹੈ ਉਸ ਨੇ ਮੇਲਾ ਵੇਖਣ ਜਾਣਾ ਹੋਵੇ ਤਾਂ ਝੂਠਾ ਬਹਾਨਾ ਬਣਾ ਸਕਦਾ ਹੈ; ਭੁੱਖਾ ਹੋਵੇ ਤਾਂ ਚੋਰੀ ਕਰ ਸਕਦਾ ਹੈ। ਸੋਹਣੇ ਕਪੜੇ ਪਹਿਨਣਾ ਚਾਹੇ ਤਾਂ ਠੱਗੀ ਕਰ ਸਕਦਾ ਹੈ। ਉਪਮੰਯੂ, ਤੇਰੇ ਪਿਤਾ ਨੇ ਤੈਨੂੰ ਮੇਰੇ ਹੱਥ ਸੌਂਪਿਆ ਹੈ ਤਾਂ ਕੀ ਇਨ੍ਹਾਂ ਕੰਮਾਂ ਲਈ ?"

ਆਪਣੇ ਅਧਿਆਪਕ ਨੂੰ ਇਸ ਤਰ੍ਹਾਂ ਉਦਾਸ ਅਤੇ ਨਰਮ ਵੇਖ ਕੇ ਉਪਮੰਯੂ ਨੂੰ ਬੜੀ ਸ਼ਰਮ ਆਈ। ਜੇ ਉਸ ਦਾ ਗੁਰੂ ਉਸ ਨੂੰ ਝਿੜਕਦਾ-ਝੰਬਦਾ ਜਾਂ ਮਾਰਦਾ-ਕੁੱਟਦਾ ਤਾਂ ਸ਼ਾਇਦ ਉਸ ਨੂੰ ਏਨੀ ਸ਼ਰਮ ਮਹਿਸੂਸ ਨਾ ਹੁੰਦੀ। ਉਸ ਨੇ ਮਨ ਵਿਚ

ਪੱਕੀ ਧਾਰ ਲਈ ਕਿ ਆਪਣੇ ਗੁਰੂ ਨੂੰ ਅੱਗੋਂ ਤੋਂ ਕਦੀ ਇਸ ਤਰ੍ਹਾਂ ਦਾ ਮੌਕਾ ਨਹੀਂ ਦੇਣਾ।

ਉਸ ਦਾ ਚਿਹਰਾ ਲਾਲ ਸੂਹਾ ਸੀ ਤੇ ਉਹ ਆਪਣੇ ਗੁਰੂ ਦੀਆਂ ਅੱਖਾਂ ਵਿਚ ਝਾਕ ਨਹੀਂ ਸੀ ਸਕਦਾ। ਉਸ ਨੇ ਕਿਹਾ, "ਗੁਰੂਦੇਵ, ਅੱਗੇ ਤੋਂ ਤੁਹਾਡੀ ਆਗਿਆ ਤੋਂ ਬਗ਼ੈਰ ਮੈਂ ਇਕ ਗਰਾਹੀ ਵੀ ਨਹੀਂ ਖਾਵਾਂਗਾ।

ਉਪਮੰਯੂ ਨੇ ਓਦਿਨ ਕੁਝ ਵੀ ਨਾ ਖਾਧਾ। ਅਗਲੇ ਦਿਨ ਵੀ ਉਹ ਭੁੱਖਾ ਰਿਹਾ। ਤੀਜੇ ਦਿਨ ਉਹ ਜੰਗਲ ਵਿਚ ਗਊਆਂ ਚਰਾ ਰਿਹਾ ਸੀ ਕਿ ਉਸ ਨੂੰ ਕਹਿਰਾਂ ਦੀ ਭੁੱਖ ਲੱਗੀ। ਉਸ ਪਾਸੋਂ ਰਿਹਾ ਨਾ ਗਿਆ। ਉਸ ਨੇ ਇਕ ਪੌਦੇ ਦੇ ਹਰੇ ਪੱਤੇ ਤੋੜ ਕੇ ਅੰਦਰ ਲੰਘਾ ਲਏ। ਬਦਕਿਸਮਤੀ ਨਾਲ ਇਸ ਪੌਦੇ ਦੇ ਰਸ ਨਾਲ ਦਵਾਈ ਤਿਆਰ ਕੀਤੀ ਜਾਂਦੀ ਸੀ। ਪੱਤਿਆਂ ਦੀ ਤਿੱਖੀ ਮਹਿਕ ਨਾਲ ਉਪਮੰਯੂ ਦੀਆਂ ਅੱਖਾਂ ਵਿਚ ਚੁਭਕ ਪੈਣ ਲੱਗੀ ਤੇ ਕੁਝ ਚਿਰ ਪਿੱਛੋਂ ਉਸ ਨੂੰ ਦਿਸਣਾ ਵੀ ਬੰਦ ਹੋ ਗਿਆ। ਉਸ ਦੀਆਂ ਅੱਖਾਂ ਵਿਚੋਂ ਜੋਤ ਮੁਕਦੀ ਜਾ ਰਹੀ ਸੀ। ਉਹ ਡਰ ਗਿਆ ਤੇ ਉਹਨੂੰ ਸਮਝ ਨਹੀਂ ਸੀ ਆ ਰਹੀ ਕਿ ਕੀ ਕਰਾਂ ਉਹ ਡਿਗਦਾ ਢਹਿੰਦਾ ਤੁਰਿਆ ਆ ਰਿਹਾ ਸੀ। ਆਸ ਸੀ ਕਿ ਰਾਤ ਪੈਣ ਤੋਂ ਪਹਿਲਾਂ ਪਹਿਲਾਂ ਆਸ਼ਰਮ ਪਹੁੰਚ ਜਾਵਾਂਗਾ। ਪਰ ਉਸ ਨੂੰ ਤਾਂ ਰਸਤਾ ਵਿਖਾਈ ਨਹੀਂ ਸੀ ਦੇ ਰਿਹਾ। ਉਹ ਰਾਹ ਭੁੱਲ ਗਿਆ। ਉਹ ਇਕ ਡੂੰਘੀ ਖੱਡ ਵਿਚ ਡਿਗ ਪਿਆ। ਉਹ 'ਕੱਲਾ ਕਾਰਾ ਸੀ, ਇਸ ਲਈ ਉਹਨੂੰ ਬੜਾ ਡਰ ਆਇਆ ਤੇ ਉਸ ਦਾ ਰੋਣ ਨਿਕਲ ਗਿਆ। ਜੰਗਲ ਉਪਰ ਰਾਤ ਛੋਹਲੇ ਕਦਮੀਂ ਉਤਰਦੀ ਆ ਰਹੀ ਸੀ।

ਡੂੰਘਾ ਹਨੇਰਾ ਛਾ ਗਿਆ ਤਾਂ ਧੌਮ ਨੇ ਵੇਖਿਆ ਕਿ ਉਪਮੰਯੂ ਵਾਪਸ ਨਹੀਂ ਮੁੜਿਆ। ਉਸ ਨੇ ਦੂਸਰੇ ਵਿਦਿਆਰਥੀਆਂ ਤੋਂ ਪੁੱਛਗਿੱਛ ਕੀਤੀ।

ਵਿਦਿਆਰਥੀਆਂ ਨੇ ਕਿਹਾ, "ਉਹ ਹਮੇਸ਼ ਵਾਂਗ ਗਊਆਂ ਚਰਾਉਣ ਗਿਆ ਸੀ। ਗਊਆਂ ਤਾਂ ਮੁੜ ਆਈਆਂ ਹਨ, ਪਰ ਉਹ ਹਾਲੀ ਤਕ ਨਹੀਂ ਮੁੜਿਆ।

ਅਧਿਆਪਕ ਫ਼ੌਰਨ ਉਠ ਕੇ ਖਲੋ ਗਿਆ ਤੇ ਕਹਿਣ ਲੱਗਾ, "ਰਾਤ ਪਲੋ ਪਲ ਡੂੰਘੀ ਹੁੰਦੀ ਜਾ ਰਹੀ ਹੈ। ਚਲੋ ਉਸ ਦੀ ਢੂੰਡ ਭਾਲ ਕਰੀਏ।"

ਫੇਰ ਕੀ ਸੀ। ਗੁਰੂ ਤੇ ਸ਼ਿਸ਼ ਸਾਰੇ ਹੀ ਉਪਮੰਯੂ ਦੀ ਤਲਾਸ਼ ਵਿਚ ਤੁਰ ਪਏ। ਜਿਨ੍ਹਾਂ ਜਿਨ੍ਹਾਂ ਥਾਵਾਂ ਤੇ ਉਸ ਦੇ ਮਿਲਣ ਦੀ ਆਸ ਸੀ ਉਹ ਸਾਰੀਆਂ ਲਭ



ਮਾਰੀਆਂ, ਪਰ ਉਪਮੰਯੂ ਦਾ ਕਿਤੇ ਖੁਰਾ ਖੋਜ ਨਹੀਂ ਸੀ। ਆਖ਼ਰ, ਗੁਰੂ ਆਪਣੇ ਬੱਚਿਆਂ ਨੂੰ ਇਕ ਅਜੇਹੇ ਰਸਤੇ ਤੇ ਲੈ ਗਿਆ ਜਿਧਰ ਉਨ੍ਹਾਂ ਦਾ ਆਉਣ ਜਾਣ ਘਟ ਵਧ ਹੀ ਸੀ। ਗੁਰੂ ਉੱਚੀ ਉੱਚੀ ਆਵਾਜ਼ ਦੇਣ ਲੱਗਾ, "ਓਇ ਉਪਮੰਯੂ। ਤੂੰ ਕਿਥੇ ਹੈਂ ? ਜਵਾਬ ਕਿਉਂ ਨਹੀਂ ਦੇਂਦਾ ?"

ਉਪਮੰਯੂ ਥਕ ਕੇ ਚੂਰ ਸੀ। ਥਕਾਵਟ ਕਾਰਨ ਹੀ ਉਸ ਨੂੰ ਊਂਘ ਆ ਗਈ ਸੀ। ਉਸ ਨੇ ਆਪਣੇ ਗੁਰੂ ਦੀ ਆਵਾਜ਼ ਸੁਣੀ ਤਾਂ ਹੜਬੜਾ ਕੇ ਉਠ ਖਲੋਤਾ ਤੇ ਉਚੀ ਚੀਕ ਮਾਰ ਕੇ ਬੋਲਿਆ, "ਗੁਰੂ ਜੀ, ਮੈਂ ਏਥੇ ਹਾਂ, ਟੋਏ ਵਿਚ।"

ਆਖ਼ਰ ਆਸ਼ਰਮ ਵਾਲਿਆਂ ਨੇ ਉਸ ਨੂੰ ਲਭ ਲਿਆ। ਉਪਮੰਯੂ ਦੇ ਕਪੜੇ ਲੀਰੋ ਲੀਰ ਸਨ। ਉਸ ਦਾ ਪਿੰਡਾ ਕੰਡਿਆਂ ਨਾਲ ਝਰੀਟਿਆ ਹੋਇਆ ਸੀ ਤੇ ਹੰਝੂ ਉਸ ਦੀਆਂ ਗੱਲ੍ਹਾਂ ਉਪਰ ਚਮਕ ਰਹੇ ਸਨ।

"ਉਪਮੰਯੂ, ਤੂੰ ਇਸ ਟੋਏ ਵਿਚ ਕੀ ਕਰ ਰਿਹਾ ਹੈਂ ?" ਗੁਰੂ ਨੇ ਟੋਏ ਵਿਚ ਝਾਤ ਮਾਰਦੇ ਹੋਏ ਆਪਣੇ ਸ਼ਿਸ਼ ਨੂੰ ਪੁੱਛਿਆ।

ਇਹ ਸੁਣ ਕੇ ਉਪਮੰਯੂ ਨੂੰ ਦੁੱਖ ਵੀ ਹੋਇਆ ਤੇ ਗੁੱਸਾ ਵੀ ਚੜ੍ਹਿਆ। ਉਸ ਦਾ ਕੜ ਟੁੱਟ ਗਿਆ ਤੇ ਉਹ ਕੂਕ ਉਠਿਆ।

"ਮੈਂ ਕੋਈ ਜਾਣ ਬੁਝ ਕੇ ਆ ਬੈਠਾ ਹਾਂ, ਟੋਏ ਵਿਚ। ਮੈਂ ਤਾਂ ਡਿਗ ਪਿਆ ਹਾਂ। ਮੈਂ ਇਕ ਬੂਟੀ ਦੇ ਪੱਤੇ ਖਾ ਬੈਠਾ। ਪਹਿਲਾਂ ਤਾਂ ਮੇਰੀਆਂ ਅੱਖਾਂ ਵਿਚੋਂ ਪਾਣੀ ਵਹਿ



ਤੁਰਿਆ ਤੇ ਫੇਰ ਸਭ ਕੁਝ ਧੁੰਦਲਾ ਧੁੰਦਲਾ ਦਿੱਸਣ ਲਗਾ। ਲਗਦੈ ਮੈਂ ਅੰਨ੍ਹਾ ਹੋ ਗਿਆਂ।" ਫੇਰ ਉਹ ਕੁਝ ਅਟਕ ਕੇ ਬੋਲਿਆ, "ਗਊਆਂ ਤਾਂ ਰਾਜ਼ੀ ਬਾਜ਼ੀ ਨੇ ?"

ਉਪਮੰਯੂ ਦੇ ਹਾਣੀਆਂ ਨੇ ਉਹਨੂੰ ਦਸਿਆ ਕਿ ਗਊਆਂ ਤਾਂ ਰਾਜ਼ੀ ਖ਼ੁਸ਼ੀ ਆਸ਼ਰਮ ਪਹੁੰਚ ਗਈਆਂ ਹਨ। ਧੌਮ ਨੇ ਉਸ ਪਾਸੋਂ ਉਸ ਬੂਟੀ ਦੀ ਪਛਾਣ ਪੁੱਛੀ ਜਿਸ ਦੇ ਪੱਤੇ ਖਾਣ ਨਾਲ ਇਹ ਬਿਪਤਾ ਪਈ ਸੀ। ਫੇਰ ਉਸ ਨੇ ਕਿਹਾ, "ਮੇਰਾ ਖ਼ਿਆਲ ਹੈ, ਤੂੰ ਏਥੇ ਹੀ ਬੈਠਾ ਰਹੁ ਅਤੇ ਰੱਬ ਅੱਗੇ ਅਰਦਾਸ ਕਰ ਕਿ ਤੇਰੀਆਂ ਅੱਖਾਂ ਤੈਨੂੰ ਵਾਪਸ ਮਿਲ ਜਾਣ। ਜੇ ਤੇਰੀ ਅਰਦਾਸ ਸੱਚੀ ਹੋਈ ਤਾਂ ਈਸ਼ਵਰ ਤੇਰੀ ਸਹਾਇਤਾ ਕਰੇਗਾ। ਜੇ ਤੇਰੀਆਂ ਅੱਖਾਂ ਸਾਲਮ ਸਬੂਤ ਹੋ ਜਾਣ ਜਾਂ ਜੇ ਤੂੰ ਅੱਖੋਂ ਹੀਣਾ ਰਹਿ ਸਕਣ ਦਾ ਬਲ ਧਾਰ ਸਕੇ, ਤਾਂ ਆਸ਼ਰਮ ਨੂੰ ਮੁੜ ਆਵੀਂ।"

ਉਪਮੰਯੂ ਨੂੰ ਫ਼ੌਰਨ ਪਤਾ ਲਗ ਗਿਆ ਕਿ ਉਸ ਦੀ ਪਰੀਖਿਆ ਲਈ ਜਾ ਰਹੀ ਹੈ। ਮੁੰਡਾ ਸਵੈਮਾਣ ਵਾਲਾ ਸੀ। ਉਸ ਨੇ ਰੋਣਾ ਬੰਦ ਕਰ ਦਿਤਾ ਤੇ ਦਇਆ ਦੀ ਭਿੱਖ ਮੰਗਣੀ ਮੁਨਾਸਿਬ ਨਾ ਸਮਝੀ। ਉਸ ਨੇ ਆਪਣੇ ਗੁਰੂ ਦੇ ਹੁਕਮ ਅੱਗੇ ਸਿਰ ਨਿਵਾ ਦਿਤਾ। ਉਸ ਨੇ ਚੌਕੜੀ ਮਾਰੀ, ਹੱਥ ਬੰਨ੍ਹੇ ਤੇ ਸਮਾਧੀ ਦੀ ਅਵਸਥਾ ਵਿਚ ਬੈਠ ਗਿਆ। ਧੌਮ......ਆਪਣੇ ਬੱਚਿਆਂ ਸਮੇਤ ਆਸ਼ਰਮ ਨੂੰ ਮੁੜ ਆਇਆ।

ਜੰਗਲ ਵਿਚ ਹਨੇਰਾ ਸੀ ਤੇ ਬੜੀਆਂ ਅਜੀਬ ਆਵਾਜ਼ਾਂ ਸੁਣਾਈ ਦੇ ਰਹੀਆਂ ਸਨ। ਪਰ ਉਪਮੰਯੂ ਨੂੰ ਹੁਣ ਡਰ ਨਹੀਂ ਸੀ ਆ ਰਿਹਾ। ਉਸ ਨੇ ਦ੍ਰਿੜ੍ਹ ਇਰਾਦਾ



ਕਰ ਲਿਆ ਸੀ ਕਿ ਜੋ ਵੀ ਦੰਡ ਮਿਲਿਆ ਹੈ ਮਰਦ ਵਾਂਗ ਸਹਾਰਾਂਗਾ। ਉਸ ਨੇ ਉਚੇ ਸੁਰ ਵਿਚ ਅਰਦਾਸ ਸ਼ੁਰੂ ਕੀਤੀ, "ਹੇ ਸੁਰਗਵਾਲ ਦੇਵਤਿਓ, ਮੈਂ ਤੁਹਾਡੀ ਸ਼ਰਣ ਹਾਂ, ਮੇਰੀ ਸਹਾਇਤਾ ਕਰੋ ਅਤੇ ਮੇਰੀਆਂ ਅੱਖਾਂ ਮੈਨੂੰ ਮੋੜ ਦੇਵੋ। ਤੁਸੀਂ ਦਿਆਲੂ ਹੋ, ਨਿਆਂਕਰ ਹੋ ਅਤੇ ਬਖ਼ਸ਼ਿੰਦ ਹੋ। ਮੇਰੀ ਮੂਰਖਤਾ ਖਿਮਾ ਕਰੋ। ਅਜ ਰਾਤ ਮੈਂ ਐਸਾ ਪਾਠ ਪੜ੍ਹਿਆ ਹੈ ਜੋ ਕਦੇ ਨਹੀਂ ਭੁੱਲਾਂਗਾ।"

ਹੁਣ ਉਪਮੰਯੂ ਪੂਰੀ ਤਰ੍ਹਾਂ ਅਰਦਾਸ ਵਿਚ ਮਗਨ ਹੋ ਗਿਆ। ਕੁਝ ਚਿਰ ਬਾਅਦ ਉਹਨੂੰ ਜਾਪਿਆ ਜਿਵੇਂ ਦੋ ਤਾਰੇ ਉਸ ਦੇ ਸਾਹਮਣੇ ਪੂਰੇ ਜਲਾਲ ਵਿਚ ਜਗਮਗ ਜਗਮਗ ਕਰ ਰਹੇ ਹਨ। ਇਹ ਅਸ਼ਵਿਨੀ ਕੁਮਾਰ ਸਨ। ਉਸ ਨੇ ਗੁਰੂ ਜੀ ਪਾਸੋਂ ਸੁਣਿਆ ਸੀ ਕਿ ਅਸ਼ਵਿਨੀ ਕੁਮਾਰ ਦੇਵਤਿਆਂ ਦੇ ਵੈਦ ਹਨ।

ਉਨ੍ਹਾਂ ਕਿਹਾ, "ਉਪਮੰਯੂ, ਤੂੰ ਸਾਨੂੰ ਬੁਲਾ ਭੇਜਿਆ ਹੈ। ਮੰਗ, ਕੀ ਮੰਗਦਾ ਹੈ ?"

ਉਪਮੰਯੂ ਨੇ ਬੇਨਤੀ ਕੀਤੀ ਕਿ ਮੈਨੂੰ ਮੇਰੀਆਂ ਗੁਆਚੀਆਂ ਅੱਖਾਂ ਫੇਰ ਮਿਲ ਜਾਣ। ਅਸ਼ਵਿਨੀ ਕੁਮਾਰ ਹੱਸ ਪਏ। ਉਨ੍ਹਾਂ ਉਸ ਨੂੰ ਖਾਣ ਲਈ ਇਕ ਟਿੱਕੀ ਦਿਤੀ। ਉਪਮੰਯੂ ਏਸ ਦਵਾਈ ਨੂੰ ਮੂੰਹ ਵਿਚ ਪਾਉਣ ਹੀ ਵਾਲਾ ਸੀ ਕਿ ਉਸ ਨੂੰ ਆਪਣੀ ਪ੍ਰਤਿਗਿਆ ਯਾਦ ਆ ਗਈ ਕਿ ਗੁਰੂ ਜੀ ਦੀ ਆਗਿਆ ਤੋਂ ਬਗ਼ੈਰ ਕੁਝ ਵੀ ਨਹੀਂ ਖਾਣਾ। ਉਸ ਨੇ ਟਿੱਕੀ ਆਪਣੀ ਮੁੱਠੀ ਵਿਚ ਘੁੱਟ ਲਈ।

ਉਸ ਨੇ ਕਿਹਾ, "ਤੁਸਾਂ ਜੋ ਸੁਗਾਤ ਮੈਨੂੰ ਦਿਤੀ ਹੈ, ਉਸ ਲਈ ਤੁਹਾਡਾ ਬਹੁਤ ਬਹੁਤ ਧੰਨਵਾਦ।"

"ਪਰ, ਤੂੰ ਇਸ ਨੂੰ ਖਾਂਦਾ ਕਿਉਂ ਨਹੀਂ ?" ਅਸ਼ਵਿਨੀ ਕੁਮਾਰ ਨੇ ਪੁੱਛਿਆ।

"ਮੈਂ ਗੁਰੂ ਜੀ ਨੂੰ ਬਚਨ ਦਿਤਾ ਸੀ ਕਿ ਉਨ੍ਹਾਂ ਦੀ ਆਗਿਆ ਤੋਂ ਬਗ਼ੈਰ ਕੁਝ ਨਹੀਂ ਖਾਵਾਂਗਾ, "ਮੁੰਡੇ ਨੇ ਉਤਰ ਵਿਚ ਕਿਹਾ।

ਅਸ਼ਵਿਨੀ ਕੁਮਾਰਾਂ ਨੇ ਉਸ ਨੂੰ ਗਹੁ ਨਾਲ ਵੇਖਿਆ ਤੇ ਕਿਹਾ, "ਤੂੰ ਬੀਮਾਰ ਹੈਂ। ਕੀ ਇਸ ਵੇਲੇ ਵੀ ਤੂੰ ਆਪਣਾ ਬਚਨ ਤੋੜ ਨਹੀਂ ਸਕਦਾ ?"

"ਗੁਰੂ ਜੀ ਦੀ ਆਗਿਆ ਤੋਂ ਬਗ਼ੈਰ ਕਦੇ ਨਹੀਂ," ਉਪਮੰਯੂ ਦ੍ਰਿੜ੍ਹ ਸੀ।

ਅਸ਼ਵਿਨੀ ਇਕ ਦੂਜੇ ਵਲ ਵੇਖਣ ਲਗ ਪਏ, ਫੇਰ......ਉਪਮੰਯੂ ਵਲ ਵੇਖ ਕੇ ਮੁਸਕਰਾ ਪਏ। ਉਨ੍ਹਾਂ ਉਪਮੰਯੂ ਦੇ ਸਿਰ ਤੇ ਹੱਥ ਧਰ ਕੇ ਅਸੀਸ ਦਿਤੀ, ਫੇਰ ਆਕਾਸ਼ ਵਲ ਉਡ ਗਏ ਤੇ ਮੁੜ ਤਾਰੇ ਬਣ ਕੇ ਚਮਕਣ ਲਗੇ।

ਸਵੇਰ ਹੋਈ। ਬਿਰਛਾਂ ਵਿਚ ਚਿੜੀਆਂ ਚੂਕ ਰਹੀਆਂ ਸਨ। ਉਪਮੰਯੂ ਨੇ ਆਪਣੀਆਂ ਅੱਖਾਂ ਖੋਲ੍ਹੀਆਂ। ਰਬ ਦਾ ਭਾਣਾ, ਹੁਣ ਉਹਦੀਆਂ ਅੱਖਾਂ ਨੌ-ਬਰ-ਨੌ ਸਨ। ਦੁਬਾਰਾ ਅੱਖਾਂ ਮਿਲਣ ਨਾਲ ਉਪਮੰਯੂ ਏਨਾ ਖ਼ੁਸ਼ ਹੋਇਆ ਕਿ ਕਿੰਨਾ ਹੀ ਚਿਰ ਉਹ ਆਸੇ ਪਾਸੇ ਨਜ਼ਾਰਾ ਵੇਖਦਾ ਰਿਹਾ। ਉਸ ਨੇ ਪਹਿਲਾਂ ਕਦੇ ਮਹਿਸੂਸ ਨਹੀਂ ਸੀ ਕੀਤਾ ਕਿ ਨੀਲੇ ਆਕਾਸ਼ ਵਿਚ ਤੁਰਦੇ ਫਿਰਦੇ ਚਿੱਟੀ ਉਨ ਵਰਗੇ ਬੱਦਲ



ਏਨੇ ਸੋਹਣੇ ਹਨ। ਉਸ ਨੇ ਕਦੇ ਖਲੋ ਕੇ ਫੁੱਲਾਂ ਉਪਰ ਝਾਤ ਨਹੀਂ ਸੀ ਮਾਰੀ। ਲੰਮਸਲੰਮੇ ਬਿਰਛਾਂ ਵਿਚੋਂ ਦੂਧੀਆ ਧੁਪ ਛਣ ਛਣ ਕੇ ਆ ਰਹੀ ਸੀ। ਉਸ ਨੇ ਪਹਿਲੀ ਵਾਰ ਨਿੱਕੀਆਂ ਨਿੱਕੀਆਂ ਡੋਡੀਆਂ ਨੂੰ ਅੱਖ ਖੋਲ੍ਹਦਿਆਂ ਵੇਖਿਆ। ਇਕ ਰੁੱਖ ਦੇ ਹਰੇ ਪੱਤੇ ਵੰਨ ਸੁਵੰਨੇ ਰਗ-ਭੇਦ ਵਾਲੇ ਹੁੰਦੇ ਹਨ — ਇਸ ਦਾ ਉਹ ਨੂੰ ਪਹਿਲਾਂ ਕਿਥੋਂ ਪਤਾ ਸੀ ? ਇਨ੍ਹਾਂ ਜਲਵਿਆਂ ਵਲ ਪਹਿਲਾਂ ਉਸ ਦੀ ਨਿਗਾਹ ਨਹੀਂ ਗਈ ਸੀ। ਕੁਦਰਤ ਦੀਆਂ ਇਨ੍ਹਾਂ ਕਰਾਮਾਤਾਂ ਦਾ ਦੀਦਾਰ ਉਹ ਘੰਟਿਆਂ ਬੱਧੀ ਕਰੀ ਜਾਂਦਾ ਤਾਂ ਵੀ ਨਾ ਰੱਜਦਾ।

ਪਰ ਹੁਣ ਆਸ਼ਰਮ ਵਲ ਮੁੜਨ ਦਾ ਵੇਲਾ ਹੋ ਰਿਹਾ ਸੀ। ਉਹ ਉਠ ਖਲੋਤਾ ਤੇ ਉਸ ਦਾ ਧਿਆਨ ਉਸ ਦੀ ਮੀਟੀ ਮੁਠ ਵਲ ਗਿਆ। ਉਪਮੰਯੂ ਨੂੰ ਚੇਤਾ ਆਇਆ ਕਿ ਉਹਦੀ ਮੁਠ ਵਿਚ ਅਸ਼ਵਿਨੀ ਕੁਮਾਰਾਂ ਤੋਂ ਮਿਲੀ ਦਵਾ ਦੀ ਟਿੱਕੀ ਹੈ।

ਉਸ ਨੇ ਆਪਣੀ ਮੁੱਠੀ ਹੋਰ ਵੀ ਕੱਸ ਕੇ ਮੀਟ ਲਈ, ਮਤੇ ਇਹ ਕੀਮਤੀ ਸ਼ੈਅ ਕਿਤੇ ਡਿੱਗ ਪਏ। ਇਕੋ ਹੱਥ ਦੇ ਸਹਾਰੇ ਨਾਲ ਉਹ ਟੋਏ ਵਿਚੋਂ ਬਾਹਰ ਨਿਕਲਿਆ ਤੇ ਸਾਰਾ ਰਾਹ ਇਕਸਾਹੇ ਦੌੜਦਾ ਦੌੜਦਾ ਆਸ਼ਰਮ ਪਹੁੰਚਾ। ਉਹ ਪਹਿਲਾਂ ਵਾਂਗ ਤਗੜਾ ਸੀ। ਉਸ ਦੇ ਚਿਹਰੇ ਤੇ ਉਹੋ ਖੇੜਾ ਸੀ। ਨਾ ਉਹਨੂੰ ਥਕਾਵਟ ਸੀ, ਨਾ ਡਰ, ਨਾ ਭੁੱਖ। ਆਸ਼ਰਮ ਪਹੁੰਚ ਕੇ ਉਹ ਸਿੱਧਾ ਆਪਣੇ ਗੁਰੂ ਪਾਸ ਪਹੁੰਚਾ।

"ਮੈਂ ਆ ਗਿਆ ਹਾਂ। ਅਸ਼ਵਿਨੀ ਕੁਮਾਰਾਂ ਨੇ ਮੇਰੀਆਂ ਅੱਖਾਂ ਮੋੜ ਦਿਤੀਆਂ ਹਨ। ਉਨ੍ਹਾਂ ਮੈਨੂੰ ਖਾਣ ਲਈ ਵੀ ਕੁਝ ਦਿਤਾ," ਤੇ ਫੇਰ ਗੁਰੂ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਕਿਹਾ, "ਪਰ, ਮੈਂ ਖਾਧਾ ਕੁਝ ਨਹੀਂ। ਇਹ ਕੀਮਤੀ ਸ਼ੈਅ ਅਜੇ ਵੀ ਮੇਰੀ ਮੁਠ ਵਿਚ ਹੈ।"



ਉਸ ਨੇ ਆਪਣੀ ਮੁਠ ਖੋਲ੍ਹ ਦਿਤੀ, ਪਰ ਉਸ ਦੀ ਮੁਠ ਵਿਚ ਤਾਂ ਜੰਗਲ ਦੀ ਮਿੱਟੀ ਸੀ ।

ਉਪਮੰਯੂ ਦੰਗ ਰਹਿ ਗਿਆ । ਉਸ ਨੇ ਆਪਣੇ ਗੁਰੂ ਨੂੰ ਪੁੱਛਿਆ, "ਕੀ ਮੈਂ ਸੁਪਨਾ ਵੇਖਿਆ ਸੀ ?"

ਧੌਮ ਨੇ ਕਿਹਾ, "ਨਹੀਂ, ਤੇਰੇ ਲਈ ਇਹ ਸੁਪਨਾ ਨਹੀਂ । ਇਹ ਏਨਾ ਹੀ ਸੱਚ ਹੈ ਜਿੰਨਾ ਕਿ ਤੇਰੀਆਂ ਅੱਖਾਂ ਦੀ ਜੋਤ ।" ਫੇਰ ਗੁਰੂ ਦੀਆਂ ਅੱਖਾਂ ਵੀ ਖ਼ੁਸ਼ੀ ਨਾਲ ਚਮਕੀਆਂ ਤੇ ਉਸ ਨੇ ਕਿਹਾ, "ਮੇਰਾ ਖ਼ਿਆਲ ਹੈ ਤੈਨੂੰ ਭੁੱਖ ਵੀ ਲਗੀ ਹੋਵੇਗੀ ।" ਅਜੇ ਸ਼ਿਸ਼ ਕੁਝ ਕਹਿਣ ਹੀ ਵਾਲਾ ਸੀ ਕਿ ਗੁਰੂ ਬੋਲਿਆ, "ਰਾਤੀਂ ਅਸਾਂ ਸਾਰਿਆਂ ਨੇ ਕੁਝ ਨਹੀਂ ਖਾਧਾ । ਸਾਨੂੰ ਨੀਂਦ ਵੀ ਨਹੀਂ ਆਈ । ਰਾਤ ਦੇ ਦਾਲ ਚੌਲ ਪਏ ਹਨ । ਆਓ ਸਾਰੇ ਰੱਜ ਕੇ ਖਾਈਏ ।"

# ਭੀਮ ਨੇ ਦੈਂਤ ਨੂੰ ਮਾਰ ਮੁਕਾਇਆ

ਪਾਂਡਵ ਪੰਜ ਭਰਾ ਸਨ, ਭੀਮ ਉਨ੍ਹਾਂ ਵਿਚੋਂ ਇਕ ਸੀ। ਪਾਂਡਵ ਭਰਾਵਾਂ ਨੂੰ ਆਪਣੇ ਤਾਏ ਦੇ ਸੌ ਪੁੱਤਰਾਂ ਨਾਲ ਲੜਾਈ ਲੜਣੀ ਪਈ ਸੀ। ਲੜਾਈ ਰਾਜ ਦੀ ਪ੍ਰਾਪਤੀ ਲਈ ਸੀ ਜਿਸ ਉਪਰ ਅਸਲ ਅਧਿਕਾਰ ਪਾਂਡਵ ਭਰਾਵਾਂ ਦਾ ਹੀ ਸੀ। ਕਰੂਕਸ਼ੇਤਰ ਨਾਮ ਦੇ ਸਥਾਨ ਤੇ ਲੜਾਈ ਹੋਈ ਅਤੇ ਇਸ ਵਿਚ ਜਿੱਤ ਪ੍ਰਾਪਤ ਕਰਨ ਪਿਛੋਂ ਵੱਡਾ ਪਾਂਡਵ ਯੁਧਿਸ਼ਟਰ ਹਸਤਿਨਾਪੁਰ ਦਾ ਰਾਜਾ ਬਣਿਆ। ਪਰ, ਇਸ ਤੋਂ ਪਹਿਲਾਂ ਕੌਰਵਾਂ ਨੇ ਕਈ ਵਲ ਛਲ ਕੀਤੇ ਅਤੇ ਪਾਂਡਵਾਂ ਨੂੰ ਆਪਣੇ ਨੇੜੇ ਨਾ ਢੁੱਕਣ ਦਿਤਾ।

ਇਕ ਵਾਰ ਅਜਿਹੇ ਛਲ ਕਪਟ ਦੇ ਸਤਾਏ ਪੰਜੇ ਪਾਂਡਵ ਤੇ ਉਨ੍ਹਾਂ ਦੀ ਮਾਂ ਕੁੰਤੀ ਏਕਚਕਰ ਨਾਮ ਦੇ ਪਿੰਡ ਵਿਚ ਆ ਟਿਕੇ। ਇਹ ਪਿੰਡ ਰੌਲੇ ਰੱਪੇ ਤੋਂ ਦੂਰ ਸੀ। ਪਾਂਡਵ ਥਾਂ ਪਰ ਥਾਂ ਦੀ ਮਿੱਟੀ ਛਾਣ ਕੇ ਥਕ ਚੁੱਕੇ ਸਨ ਤੇ ਕੁਝ ਚਿਰ ਲਈ ਟਿਕ ਕੇ ਇਕੋ ਥਾਂ ਰਹਿਣਾ ਚਾਹੁੰਦੇ ਸਨ। ਉਨ੍ਹਾਂ ਫ਼ੈਸਲਾ ਕੀਤਾ ਕਿ ਕੌਰਵਾਂ ਨੂੰ ਦੱਸੇ ਬਿਨਾਂ ਏਥੇ ਹੀ ਡੇਰਾ ਕੀਤਾ ਜਾਏ। ਉਹ ਆਪਣੇ ਰਹਿਣ ਲਈ ਕੋਠਾ-ਕੁੱਲੀ ਲਭ ਹੀ ਰਹੇ ਸਨ ਕਿ ਉਨ੍ਹਾਂ ਨੂੰ ਇਸ ਪਿੰਡ ਦਾ ਇਕ ਮਿਹਰਬਾਨ ਵਸਨੀਕ ਮਿਲਿਆ ਜਿਸ ਨੇ ਉਨ੍ਹਾਂ ਨੂੰ ਆਪਣੀ ਵੱਡੀ ਸਾਰੀ ਹਵੇਲੀ ਵਿਚ ਰਹਿਣ ਜੋਗੀ ਥਾਂ ਦੇ ਦਿਤੀ। ਪਾਂਡਵ ਬੜੇ ਧੰਨਵਾਦੀ ਸਨ।

ਇਕ ਦਿਨ ਭੀਮ ਤੇ ਉਸ ਦੀ ਮਾਂ ਕੁੰਤੀ ਬੈਠੇ ਹੋਏ ਗੱਲਬਾਤ ਕਰ ਰਹੇ ਸਨ ਤੇ



ਉਨ੍ਹਾਂ ਨੂੰ ਕਿਸੇ ਦੇ ਰੋਣ ਦੀ ਆਵਾਜ਼ ਸੁਣਾਈ ਦਿਤੀ। ਕਿਤੇ ਕੋਈ ਡਾਢੇ ਦੁੱਖ ਵਿਚ ਸੀ। ਕੁੱਤੀ ਘਰ ਦੇ ਮਾਲਕ ਦੇ ਕਮਰੇ ਲਾਗੇ ਪਹੁੰਚੀ ਤਾਂ ਉਸ ਨੂੰ ਕੁਝ ਆਵਾਜ਼ਾਂ ਸੁਣਾਈ ਦਿਤੀਆਂ।

ਘਰ ਦਾ ਮਾਲਕ ਕਹਿ ਰਿਹਾ ਸੀ, ''ਹੁਣ ਤਾਂ ਕਿਸੇ ਹੋਰ ਥਾਂ ਜਾਣ ਜੋਗਾ ਵਕਤ ਵੀ ਨਹੀਂ ਰਿਹਾ। ਆਪਣੇ ਘਰ ਦੇ ਕਿਸੇ ਜੀਅ ਨੂੰ ਅਸੀਂ ਛਡ ਨਹੀਂ ਸਕਦੇ। ਸਾਨੂੰ ਸਾਰਿਆਂ ਨੂੰ ਏਥੇ ਹੀ ਮਰਨਾ ਪਵੇਗਾ। ਮੈਂ ਤੈਨੂੰ ਕਈ ਵਾਰ ਕਹਿ ਚੁਕਾਂ ਕਿ ਸਾਨੂੰ ਕਿਸੇ ਹੋਰ ਥਾਂ ਚਲਾ ਜਾਣਾ ਚਾਹੀਦਾ ਹੈ। ਪਰ ਤੂੰ ਮੇਰੀ ਇਕ ਨਾ ਮੰਨੀ। ਅਖੇ, ਮੈਂ ਏਥੋਂ ਦੀ ਜੰਮ-ਪਲ ਹਾਂ ਤੇ ਮੈਂ ਮਰਨਾ ਵੀ ਏਥੇ ਹੀ ਹੈ। ਲੈ, ਹੁਣ ਰਜ ਕੇ ਲਾਹ ਲੈ ਆਪਣੀ ਰੀਝ। ਹੁਣ ਤੂੰ ਕਲੀ ਨਹੀਂ ਮਰਦੀ, ਅਸੀਂ ਚਾਰੇ ਕੱਠੇ ਮਰਾਂਗੇ।''

ਕੁੱਤੀ ਬੌਂਦਲ ਗਈ। ਉਸ ਨੂੰ ਸਮਝ ਨਹੀਂ ਸੀ ਆ ਰਿਹਾ ਕਿ ਮਾਜਰਾ ਕੀ ਹੈ। ਸੋ ਉਹ ਓਥੇ ਹੀ ਅਹਿੱਲ ਖਲੋਤੀ ਰਹੀ। ਹੁਣ ਘਰ ਦੀ ਮਾਲਕਨ ਦੀ ਆਵਾਜ਼ ਉਹਦੇ ਕੰਨੀ ਪਈ।

''ਜੇ ਅਸੀਂ ਦੋਵੇਂ ਆਪਣੇ ਬੱਚਿਆਂ ਸਮੇਤ ਮਰ ਸਕੀਏ, ਤਾਂ ਇਸ ਤੋਂ ਚੰਗੀ ਗੱਲ ਹੋਰ ਕਿਹੜੀ ਹੈ ? ਪਰ ਦੁੱਖ ਤਾਂ ਇਹ ਹੈ ਕਿ ਸਾਡੇ ਵਿਚੋਂ ਕੇਵਲ ਇਕੋ ਨੇ ਮਰਨਾ ਹੈ। ਮੈਂ ਇਸ ਉਪਰ ਡੂੰਘੀ ਸੋਚ ਵਿਚਾਰ ਕੀਤੀ ਹੈ। ਸਾਡੇ ਹੁੰਦਿਆਂ ਬੱਚਿਆਂ ਦੀ ਮੌਤ ਦੀ ਗੱਲ ਤਾਂ ਸੋਚੀ ਵੀ ਨਹੀਂ ਜਾ ਸਕਦੀ। ਸਾਡੇ ਦੋਹਾਂ ਵਿਚੋਂ ਹੀ ਇਕ ਜਣੇ ਨੂੰ ਮਰਨਾ ਪਵੇਗਾ। ਜੇ ਤੁਸੀਂ ਤੁਰ ਗਏ ਤਾਂ ਦੋ ਅੰਞਾਣੇ ਬਾਲਾਂ ਦਾ ਭਾਰ ਮੈਂ ਕਿਵੇਂ ਚੁੱਕਾਂਗੀ ? ਆਪਣਾ ਗੁਜ਼ਾਰਾ ਕਿਵੇਂ ਤੋਰਾਂਗੀ ? ਦੋ ਡੰਗ ਦੀ ਰੋਟੀ ਲਈ ਵੀ ਮੈਥੋਂ ਕੋਈ ਕੰਮ ਨਹੀਂ ਹੋ ਸਕਣਾ। ਧੀ ਕੱਦ ਕੱਢ ਗਈ ਹੈ। ਮੈਂ ਕੱਲੀਕਾਰੀ ਉਸ ਦਾ ਵਿਆਹ ਕਿਵੇਂ ਰਚਾਵਾਂਗੀ ? ਪੁੱਤਰ ਅਜੇ ਕੁੱਛੜ ਏ। ਉਸ ਦੀ ਪਾਲਣਾ ਕਿਵੇਂ ਹੋਵੇਗੀ ? ਇਸ ਲਈ ਚੰਗਾ ਤਾਂ ਇਹੋ ਹੈ ਕਿ ਮੈਂ ਹੀ ਮਰਾਂ ਤੇ ਤੁਸੀਂ ਆਪਣੇ ਬੱਚਿਆਂ ਦੀ ਪਰਵਰਿਸ਼ ਕਰੋ। ਨਾਲੇ, ਮੈਨੂੰ ਦੰਡ ਵੀ ਮਿਲਣਾ ਚਾਹੀਦਾ ਹੈ ਕਿਉਂਕਿ ਮੈਂ ਤੁਹਾਡਾ ਆਖਾ ਨਾ ਮੰਨਿਆ ਤੇ ਏਥੇ ਹੀ ਟਿਕੀ ਰਹੀ। ਹੁਣ ਗੱਲ ਨੂੰ ਏਥੇ ਹੀ ਮੁਕਾ ਦੇਵੀਏ।''

ਕੁੱਤੀ ਸਮਝ ਗਈ ਕਿ ਇਸ ਮਿਹਰਬਾਨ ਮਾਲਕ ਮਕਾਨ ਦੇ ਸਿਰ ਕੋਈ ਡਾਢੀ ਭਿਅੰਕਰ ਬਿਪਤਾ ਆਣ ਪਈ ਹੈ। ਉਹ ਅਗਾਂਹ ਵਧੀ ਤਾਂ ਜੁ ਇਸ ਪਰਿਵਾਰ ਦੀ ਸਹਾਇਤਾ ਦਾ ਕੁਝ ਉਪਰਾਲਾ ਕੀਤਾ ਜਾਵੇ। ਪਰ ਉਸ ਨੂੰ ਅਧਵਾਟੇ ਹੀ ਨੌਜਵਾਨ ਕੁੜੀ ਦੀ ਆਵਾਜ਼ ਸੁਣਾਈ ਦਿਤੀ। ਉਹ ਜ਼ਿੱਦ ਕਰ ਰਹੀ ਸੀ ਕਿ ਬਲੀਦਾਨ ਮੈਂ ਦੇਣਾ ਹੈ ਤਾਂ ਜੁ ਮਾਪੇ ਉਹਦੇ ਨਿੱਕੇ ਵੀਰ ਦੀ ਸਾਂਭ-ਸੰਭਾਲ ਕਰ ਸਕਣ।

ਹੁਣ ਕੁੱਤੀ ਛੋਹਲੇ ਕਦਮੀਂ ਨਿੱਝਕ ਉਨ੍ਹਾਂ ਦੇ ਕਮਰੇ ਵਿਚ ਜਾ ਵੜੀ।

ਪਰਿਵਾਰ ਉਹਨੂੰ ਆਪਣੇ ਕਮਰੇ ਵਿਚ ਵੇਖ ਕੇ ਹੈਰਾਨ ਰਹਿ ਗਿਆ। ਕੁੱਤੀ ਨੇ



ਕਿਹਾ, "ਮਾਫ਼ ਕਰਨਾ ਮੈਂ ਬਿਨਾ ਆਗਿਆ ਅਦਰ ਆ ਗਈ ਹਾਂ। ਪਰ ਤੁਹਾਡੀ ਗੱਲ ਸੁਣਨੋਂ ਮੈਂ ਰਹਿ ਨਾ ਸਕੀ। ਮੈਨੂੰ ਆਪਣੇ ਦੁੱਖ ਦਾ ਕਾਰਨ ਦੱਸੋ। ਹੋ ਸਕਦਾ ਹੈ ਅਸੀਂ ਕਿਸੇ ਕੰਮ ਆ ਸਕੀਏ। ਤੁਸੀਂ ਜਿਸ ਸ਼ੈਅ ਤੋਂ ਡਰ ਰਹੇ ਹੋ, ਅਸੀਂ ਮਿਲ ਕੇ ਉਸ ਦਾ ਮੁਕਾਬਲਾ ਕਰ ਸਕਦੇ ਹਾਂ।"

ਮਰਦ ਉਦਾਸ ਸੀ। ਉਸ ਨੇ ਕਿਹਾ, "ਤੁਹਾਡੀ ਮਿਹਰਬਾਨੀ ਜੋ ਤੁਸੀਂ ਸਾਡੀ ਸਹਾਇਤਾ ਲਈ ਬਹੁੜੇ ਹੋ। ਪਰ ਕੋਈ ਮਰਦ ਬੱਚਾ ਸਾਡੀ ਸਹਾਇਤਾ ਨਹੀਂ ਕਰ ਸਕਦਾ। ਹੁਣ ਤਾਂ ਰੱਬ ਹੀ ਰਾਖਾ ਹੈ।"

"ਪਰ ਤੁਸੀਂ ਆਪਣੀ ਗੱਲ ਤਾਂ ਖੋਲ੍ਹ ਕੇ ਦੱਸੋ," ਕੁੰਤੀ ਨੇ ਕਿਹਾ।

"ਏਸ ਦੇਸ ਦਾ ਰਾਜਾ ਬਹੁਤ ਕਮਜ਼ੋਰ ਹੈ। ਉਸ ਨੂੰ ਰਾਜ-ਕਾਜ ਦਾ ਵਲ ਨਹੀਂ। ਉਹ ਮੂਰਖ ਵੀ ਪੁਜ ਕੇ ਹੈ। ਆਪ ਮਹਾ ਦਲਿੱਦਰੀ ਹੈ। ਉਸ ਨੇ ਰਾਜ ਦੇ ਕੰਮ-ਕਾਰ ਲਈ ਸਰਦਾਰ ਮੁਕੱਰਰ ਕਰ ਰੱਖੇ ਹਨ। ਰਾਜ ਉਹ ਕਰਦੇ ਨੇ, ਰਾਜਾ ਤਾਂ ਨਾਂ ਦਾ ਹੈ ਇਨ੍ਹਾਂ ਪਿੰਡਾਂ ਦਾ ਰਾਜਪਾਲ ਵਾਕਾਸੁਰ ਨਾਮ ਦਾ ਦੈਂਤ ਹੈ। ਉਹ ਬੰਦੇ-ਖਾਣਾ ਦੈਂਤ ਪਹਾੜ ਜਿੱਡੀ ਦੇਹ, ਸਿਰ ਤੇ ਸਰਕੰਡੇ ਵਰਗੇ ਵਾਲ ਤੇ ਅੱਖਾਂ ਭੱਖਦੀ ਅੱਗ ਜਿਹੀਆਂ ਲਾਲ। ਉਹਦੇ ਤੁਰਿਆਂ ਧਰਤੀ ਕੰਬਦੀ ਹੈ। ਜਦੋਂ ਉਹ ਗੱਜਦਾ ਹੈ ਪੰਛੀਆਂ ਵਿਚ ਕੁਰਲਾਟ ਪੈ ਜਾਂਦਾ ਹੈ ਤੇ ਉਹ ਜਿਧਰ ਮੂੰਹ ਉਧਰ ਉਡ ਜਾਂਦੇ ਹਨ। ਅਸੀਂ ਆਪਣੀ ਸਲਾਮਤੀ ਲਈ ਉਸ ਨੂੰ ਰੋਜ਼ ਇਕ ਗੱਡਾ ਚੌਲ, ਦੋ ਮੱਝਾਂ ਤੇ ਇਕ ਮਨੁੱਖ ਭੇਟ ਕਰਦੇ ਹਾਂ। ਇਹ ਉਹਦਾ ਰੋਜ਼ ਦਾ ਭੱਖ ਹੈ। ਫ਼ੈਸਲਾ ਇਹ ਹੈ ਕਿ ਹਰ ਟੱਬਰ ਵਾਰੀ ਸਿਹ ਉਸਦੀ ਖਾਧ ਖ਼ੁਰਾਕ ਦਾ ਇੰਤਜ਼ਾਮ ਕਰੇ। ਕਲ੍ਹ ਸਾਡੀ



ਵਾਰੀ ਹੈ। ਅਸੀਂ ਚਾਰ ਜੀਅ ਹਾਂ। ਅਸੀਂ ਇਹੋ ਸਲਾਹਾਂ ਪਏ ਕਰਦੇ ਹਾਂ ਕਿ ਸਾਡੇ ਵਿਚੋਂ ਕਿਸ ਦੀ ਬਲੀ ਚੜ੍ਹਾਈ ਜਾਵੇ।''

ਕੁੰਤੀ ਨੇ ਇਹ ਦਰਦਨਾਕ ਕਿੱਸਾ ਸੁਣਿਆਂ ਤਾਂ ਉਸ ਦਾ ਤ੍ਰਾਹ ਨਿਕਲ ਗਿਆ। ਉਸ ਨੂੰ ਕੋਈ ਗੱਲ ਨਹੀਂ ਸੀ ਅਹੁੜਦੀ, ਪਰ ਉਸ ਨੇ ਪੱਕਾ ਨਿਸਚਾ ਕਰ ਲਿਆ ਕਿ ਪਿੰਡ ਨੂੰ ਏਸ ਬਲਾ ਤੋਂ ਬਚਾਉਣਾ ਹੈ। ਉਸ ਨੇ ਸੋਚ ਕੇ ਕਿਹਾ, ''ਜੇ ਤੁਸੀਂ ਮੇਰੀ ਮੰਨੋ ਤਾਂ ਮੈਂ ਇਕ ਤਰਕੀਬ ਦਸਦੀ ਹਾਂ।''

''ਅਸੀਂ ਤਾਂ ਏਨੇ ਬੌਂਦਲ ਗਏ ਹਾਂ ਕਿ ਸਾਨੂੰ ਕੋਈ ਰਾਹ ਨਹੀਂ ਸੁੱਝਦਾ ਪਿਆ। ਤੂੰ ਜੋ ਕਹੇਂਗੀ ਅਸੀਂ ਮੰਨਾਂਗੇ।''

ਕੁੰਤੀ ਨੇ ਦ੍ਰਿੜ੍ਹਤਾ ਨਾਲ ਕਿਹਾ, ''ਲਉ ਸੁਣੋ! ਤੁਹਾਡਾ ਤਾਂ ਇਕ ਪੁੱਤਰ ਹੈ ਤੇ ਉਹ ਵੀ ਅਜੇ ਅੰਞਾਣਾ ਬਾਲ ਏ। ਮੇਰੇ ਸੁੱਖ ਨਾਲ ਪੰਜ ਪੁੱਤਰ ਨੇ ਤੇ ਪੰਜੇ ਗਭਰੂ ਜਵਾਨ ਨੇ। ਤੁਹਾਡੇ ਚੌਲ ਤੇ ਮੱਝਾਂ ਲੈ ਕੇ ਦੈਂਤ ਕੋਲ ਮੇਰਾ ਪੁੱਤਰ ਹੀ ਜਾਵੇਗਾ।''

ਘਰ ਵਾਲਿਆਂ ਨੇ ਇਹ ਗੱਲ ਸੁਣੀ ਤਾਂ ਕੰਨਾਂ ਉੱਪਰ ਹੱਥ ਧਰ ਲਏ। ਉਨ੍ਹਾਂ ਨੂੰ ਜਿਵੇਂ ਕਿਸੇ ਨੇ ਝੰਜੋੜ ਦਿਤਾ।

ਹਵੇਲੀ ਦਾ ਮਾਲਕ ਬੋਲਿਆ, ''ਤੇਰੀ ਇਹ ਗੱਲ ਨਹੀਂ ਅਸੀਂ ਮੰਨ ਸਕਦੇ। ਆਪਣੀ ਜਾਨ ਬਚਾਉਣ ਲਈ ਤੁਹਾਨੂੰ ਬਲਦੀ ਦੇ ਬੂੱਥੇ ਦੇ ਦੇਵੀਏ, ਏਦੂੰ ਵੱਡਾ ਪਾਪ ਹੋਰ ਕੀ ਹੋ ਸਕਦੈ?''

ਕੁੰਤੀ ਨੇ ਓਸ ਬੰਦੇ ਨੂੰ ਠੰਡਾ ਕੀਤਾ ਤੇ ਆਪਣੀ ਗੱਲ ਫੇਰ ਅਗਾਂਹ ਤੋਰੀ।

''ਤੁਸੀਂ ਮੇਰੇ ਪੁੱਤਰਾਂ ਨੂੰ ਨਹੀਂ ਜਾਣਦੇ'', ਕੁੰਤੀ ਦਾ ਚਿਹਰਾ ਮਾਣ ਨਾਲ ਮਘ ਉਠਿਆ। ''ਏਸ ਕੰਮ ਵਾਸਤੇ ਮੇਰਾ ਇਕ ਪੁੱਤਰ ਖ਼ਾਸ ਤੌਰ ਤੇ ਯੋਗ ਹੈ। ਜਿੰਨਾ ਪਿਆਰਾ ਤੁਹਾਨੂੰ ਤੁਹਾਡਾ ਪੁੱਤਰ ਹੈ, ਓਦੋਂ ਵਧ ਪਿਆਰਾ ਮੈਨੂੰ ਮੇਰਾ ਪੁੱਤਰ ਹੈ। ਮੈਂ ਉਸ ਨੂੰ ਦੈਂਤ ਕੋਲ ਭੇਜ ਰਹੀ ਹਾਂ ਤਾਂ ਏਸ ਲਈ ਕਿ ਉਹ ਦੈਂਤਾਂ ਦੀ ਕੰਡ ਲਾਉਣੀ ਜਾਣਦਾ ਹੈ। ਉਹਦੀ ਕਾਠੀ ਵੀ ਕਿਸੇ ਦਿਉ ਵਰਗੀ ਹੈ। ਉਹ ਪਵਨ-ਦੇਵਤਾ ਤੋਂ ਵੀ ਕਿਤੇ ਵਧ ਤੇਜ਼ ਤੁਰਦਾ ਹੈ। ਤੁਸੀਂ ਉਸੇ ਨੂੰ ਦੈਂਤ ਕੋਲ ਜਾਣ ਦੇਵੋ।''

ਕੁੰਤੀ ਆਪਣੇ ਕੋਠੇ ਵਿਚ ਮੁੜ ਆਈ। ਉਸ ਨੇ ਆਪਣੇ ਪੁੱਤਰਾਂ ਨੂੰ ਵਾਕਾਸੁਰ ਦੀ ਕਹਾਣੀ ਕਹਿ ਸੁਣਾਈ। ਉਸ ਨੇ ਇਹ ਵੀ ਦਸ ਦਿਤਾ ਕਿ ਮੈਂ ਵਾਅਦਾ ਕਰ ਦਿਤੈ ਕਿ ਮੇਰਾ ਇਕ ਪੁੱਤਰ ਉਸ ਬੰਦੇ-ਭੱਖਣੇ ਨਾਲ ਆਪੇ ਸਿੱਝੇਗਾ। ਇਹ ਗੱਲ ਸੁਣ ਕੇ ਭੀਮ ਖਿੜ ਖਿੜ ਹੱਸ ਪਿਆ। ਉਸ ਨੇ ਕਿਹਾ, ''ਇਹ ਕੰਮ ਤਾਂ ਮੈਂ ਹੀ ਕਰ ਸਕਦਾ ਹਾਂ, ਮਾਂ। ਤੂੰ ਏਸ ਕੰਮ ਨੂੰ ਹੋਇਆ ਸਮਝ।''

ਅਗਲੇ ਦਿਨ ਭੀਮ ਨੇ ਵਾਕਾਸੁਰ ਲਈ ਭੋਜਨ ਤਿਆਰ ਕਰਾਇਆ ਤੇ ਆਪ ਹਸਦਾ ਖੇਡਦਾ ਜੰਗਲ ਵਲ ਤੁਰ ਪਿਆ ਜਿਥੇ ਦੈਂਤ ਰਹਿੰਦਾ ਸੀ। ਵਾਕ ਉਸ ਦੀ

ਉਡੀਕ ਵਿਚ ਆਪਣੇ ਘਰ ਦੀ ਛੱਤ ਉੱਪਰ ਖਲੋਤਾ ਸੀ । ਭੀਮ ਗੱਡਾ ਧੂਹ ਕੇ ਆ ਰਿਹਾ ਸੀ। ਉਸ ਦਾ ਕੱਦ-ਕਾਠ ਤੇ ਡੀਲ-ਡੌਲ ਵੇਖ ਕੇ ਦੈਂਤ ਬਹੁਤ ਖ਼ੁਸ਼ ਹੋਇਆ। ਉਸ ਦੇ ਮਛਲੀਆਂ ਵਾਲੇ ਡੌਲੇ ਤੇ ਚੌੜਾ-ਚਕਲਾ ਧੜ ਵੇਖ ਕੇ ਉਹਨੇ ਸੋਚਿਆ ਕਿ ਅੱਜ ਮੈਨੂੰ ਮੇਰੀ ਮਰਜ਼ੀ ਦਾ ਭੱਖ ਮਿਲੇਗਾ। ਪਰ ਅਗਲੇ ਹੀ ਪਲ ਉਹ ਨੱਕ ਬੁੱਲ੍ਹ ਵੱਟਣ ਲੱਗਾ । ਮੱਝਾਂ ਤਾਂ ਕਿਤੇ ਨਜ਼ਰ ਹੀ ਨਹੀਂ ਸਨ ਆਉਂਦੀਆਂ।

ਪਹਿਲਾਂ ਤਾਂ ਉਸ ਨੂੰ ਏਸ ਘਾਟ ਦੀ ਸਮਝ ਨਹੀਂ ਸੀ ਆ ਰਹੀ, ਪਰ ਹੁਣ ਹੈਰਾਨ ਵੀ ਹੋਇਆ । ਜਦੋਂ ਉਸ ਨੇ ਭੀਮ ਦੀ ਕਰਤੂਤ ਵੇਖੀ ਤਾਂ ਉਹਨੂੰ ਬੜਾ ਵੱਟ ਚੜ੍ਹਿਆ। ਭੀਮ ਧਰਤੀ ਉੱਪਰ ਬਹਿ ਗਿਆ । ਉਸ ਨੇ ਆਪਣੇ ਸਾਹਮਣੇ ਬਹੁਤ ਵੱਡੀ ਪੱਤਲ ਵਿਛਾਈ ਹੋਈ ਸੀ । ਉਹ ਵੱਡੀ ਸਾਰੀ ਕਹੀ ਮਾਰ ਕੇ ਗੱਡੇ ਵਿਚੋਂ ਆਪਣੇ ਲਈ ਚੌਲ ਧਰੀਕ ਲੈਂਦਾ ਤੇ ਚਟਮ ਕਰ ਜਾਂਦਾ । ਦੈਂਤ ਦੀਆਂ ਅੱਖਾਂ ਸਾਹਮਣੇ ਚੌਲ, ਸਾਗ-ਸਬਜ਼ੀ ਤੇ ਹੋਰ ਖਾਣ-ਪੀਣ ਦਾ ਨਿੱਕੜ-ਸੁੱਕੜ ਗ਼ਾਇਬ ਹੁੰਦਾ ਜਾ ਰਿਹਾ ਸੀ। ਭੀਮ ਦਾ ਢਿੱਡ ਸੀ ਕਿ ਅੰਨ੍ਹਾ ਖੂਹ। ਉਸ ਵਿਚ ਸਭ ਕੁਝ ਕਾਹਲੀ ਕਾਹਲੀ ਸਮਾਈ ਜਾ ਰਿਹਾ ਸੀ।

ਵਾਕਾਸੁਰ ਇਕ ਲਲਕਾਰਾ ਮਾਰ ਕੇ ਅਗਾਂਹ ਵਧਿਆ । ਉਹਦੀ ਆਵਾਜ਼ ਸੁਣ ਕੇ ਕੰਨਾਂ ਦੇ ਪਰਦੇ ਪਾਟਦੇ ਸਨ । ਵਾਕਾਸੁਰ ਦੀਆਂ ਦਿਉਦਾਰ ਵਰਗੀਆਂ ਟੰਗਾਂ ਅਗਾਂਹ ਵਧੀਆਂ ਆ ਰਹੀਆਂ ਸਨ, ਪਰ ਭੀਮ ਆਪਣੀ ਥਾਂ ਬੈਠਾ ਉਹਨੂੰ ਸਹਿਜ ਭਾ ਨਾਲ ਵੇਖਦਾ ਰਿਹਾ । ਉਸ ਨੇ ਗੱਡੀ ਵਿਚੋਂ ਇਕ ਕਹੀ ਭਰ ਚੌਲ ਹੋਰ ਉਰਾਂ ਧਰੀਕੇ ਤੇ ਉਹ ਵੀ ਆਪਣੇ ਅੰਦਰ ਸੁੱਟ ਲਏ। ਵਾਕਾਸੁਰ ਹੋਰ ਨੇੜੇ ਆ ਗਿਆ।

ਉਸ ਨੇ ਬੱਦਲ ਵਾਂਗ ਗੱਜ ਕੇ ਕਿਹਾ, "ਕੌਣ ਹੈਂ ਤੂੰ ਮੂਰਖਾ ? ਤੈਨੂੰ ਵਾਕਾਸੁਰ ਦੇ ਗ਼ੁੱਸੇ ਦਾ ਨਹੀਂ ਪਤਾ ? ਤੈਨੂੰ ਪਤਾ ਨਹੀਂ ਤੂੰ ਮੇਰਾ ਭੱਖ ਏਂ ? ਤੇ, ਮੇਰੀਆਂ ਮੱਝਾਂ ਕਿੱਥੇ ਨੇ ?

ਭੀਮ ਨੇ ਉਹਦੀ ਗੱਲ ਦਾ ਜਵਾਬ ਦੇਣ ਤੋਂ ਪਹਿਲਾਂ ਦਾਲ-ਚੌਲ ਦੀ ਵੱਡੀ ਸਾਰੀ ਗਰਾਹੀ ਮੂੰਹ ਵਿਚ ਤੁੰਨੀ ਤੇ ਫੇਰ ਦੋਹਰਫੀ ਗੱਲ ਮੁਕਾਈ, "ਮੱਝਾਂ ਕੋਈ ਨਹੀਂ।"

ਵਾਕਾਸੁਰ ਭਬਕ ਕੇ ਪਿਆ, "ਮੱਝਾਂ ਕੋਈ ਨਹੀਂ ? ਕੀ ਮਤਲਬ ਏ ਤੇਰਾ ?"

"ਪਿੰਡ ਵਿਚ ਗਊਆਂ ਮੱਝਾਂ ਦਾ ਤੋੜਾ ਏ", ਭੀਮ ਨੇ ਸਹਿਜ ਭਾ ਨਾਲ ਕਿਹਾ।

"ਸਾਨੂੰ ਵੀ ਗਊਆਂ-ਮੱਝਾਂ ਦੀ ਲੋੜ ਏ । ਪਿੰਡ ਦੇ ਬਾਲ-ਅੰਞਾਣਿਆਂ ਨੂੰ ਦੁੱਧ ਚਾਹੀਦਾ ਏ ।"

ਵਾਕਾਸੁਰ ਨੂੰ ਏਨਾ ਰੋਹ ਚੜ੍ਹਿਆ ਕਿ ਉਸ ਤੋਂ ਬੋਲਿਆ ਨਹੀਂ ਸੀ ਜਾਂਦਾ। ਵਾਕਾਸੁਰ ਭੀਮ ਵਲ ਵਧਿਆ, ਪਰ ਭੀਮ ਨੇ ਮਾੜੀ ਜੇਹੀ ਵੀ ਹਿਲਜੁਲ ਨਾ ਕੀਤੀ।



ਦੈਂਤ ਨੇ ਭੀਮ ਨੂੰ ਪਿਛਲੇ ਪਾਸਿਓਂ ਜੱਫਾ ਮਾਰ ਲਿਆ ਤੇ ਉਸਨੂੰ ਚੁੱਕਣਾ ਚਾਹਿਆ। ਉਸ ਨੇ ਆਪਣਾ ਸਾਰਾ ਜ਼ੋਰ ਲਾਇਆ, ਪਹ ਪਾਂਡਵ ਪੁੱਤਰ ਨੂੰ ਹਿਲਾ ਤੱਕ ਨਾ ਸਕਿਆ। ਫੇਰ ਵਾਕਾਸੁਰ ਨੇ ਆਪਣੀਆਂ ਮੋਟੀਆਂ ਬਾਹਾਂ ਉਲਾਰ ਕੇ ਭੀਮ ਦੀ ਗਿੱਚੀ ਵਿਚ ਇਕ ਤਗੜਾ ਵਾਰ ਕੀਤਾ।

ਏਸ ਵਾਰ ਨਾਲ ਭੀਮ ਦੇ ਵਾਲ ਰਤਾ ਕੁ ਹਿੱਲੇ । ਇਸ ਤੋਂ ਵਧ ਕੁਝ ਅਸਰ ਨਾ ਹੋਇਆ। ਉਸ ਨੂੰ ਪਰ੍ਹਾ ਛੰਡ ਕੇ ਭੀਮ ਨੇ ਕਿਹਾ "ਹੁਣ ਪਰ੍ਹਾਂ ਖਲੋ ਜਾ । ਮੈਨੂੰ ਐਵੇਂ ਛੇੜਖਾਨੀ ਨਾ ਕਰ। ਮੈਂ ਰੋਟੀ ਟੁੱਕ ਖਾਂਦਾ ਪਿਆ ਹਾਂ ਰੰਗ 'ਚ ਭੰਗ ਨ ਪਾ।"

ਵਾਕਾਸੁਰ ਦੇ ਤਾਂ ਸੋਤਰ ਸੁੱਕ ਗਏ। ਉਹ ਦੂਰ ਖਲੋਤਾ ਭੀਮ ਨੂੰ ਵੇਖਦਾ ਰਿਹਾ। ਪਲਾਂ ਛਿਣਾਂ ਵਿਚ ਹੀ ਭੀਮ ਨੇ ਸਾਰਾ ਗੱਡਾ ਹੂੰਝ ਦਿਤਾ । ਫੇਰ ਉਸ ਨੇ ਆਰਾਮ ਨਾਲ ਆਪਣੇ ਹੱਥ ਧੋਤੇ।

ਹੁਣ ਭੀਮ ਨੇ ਲੜਾਈ ਦਾ ਪੈਂਤਰਾ ਸੰਭਾਲਿਆ ਤੇ ਕਿਹਾ, 'ਆ ਜਾ, ਜੇ ਤੇਰਾ ਜੀਅ ਕਰਦੈ ਤਾਂ ਇਕ ਅੱਧੀ ਪਕੜ ਮਾਰ ਲਈਏ।"

ਵਾਕਾਸੁਰ ਦੇ ਡੌਲੇ ਤਣ ਗਏ । ਉਹ ਛਾਲ ਮਾਰ ਕੇ ਭੀਮ ਉੱਪਰ ਜਾ ਪਿਆ। ਪਰ ਭੀਮ ਬਿਜਲੀ ਵਾਂਗ ਛੋਹਲਾ ਸੀ। ਉਸ ਨੇ ਆਪਣੇ ਹੱਥਾਂ ਪੈਰਾਂ ਨੂੰ ਇਕੋ ਸਾਹੇ ਵਰਤਦੇ ਹੋਏ ਦੈਂਤ ਨੂੰ ਧਰਤੀ ਉੱਪਰ ਚੁਭਾਲ ਸੁੱਟ ਦਿਤਾ ਤੇ ਆਪ ਉਸ ਦੇ ਢਿੱਡ ਤੇ ਬੈਠ ਗਿਆ। ਵਾਕਾਸੁਰ ਪਲਸੇਟਾ ਮਾਰ ਕੇ ਹੇਠੋਂ ਨਿਕਲ ਗਿਆ । ਉਸ ਨੇ ਇਕੋ ਹੁਝਕੇ ਇਕ ਰੁੱਖ ਤੋੜ ਲਿਆ ਤੇ ਭੀਮ ਉੱਪਰ ਪਿੱਲ ਪਿਆ । ਪਰ ਭੀਮ ਉਸ ਤੋਂ ਵਧੇਰੇ ਚਲਾਕ ਸੀ । ਉਸ ਨੇ ਸੱਜੇ ਹੱਥ ਨਾਲ ਇਕ ਹੋਰ ਰੁਖ ਉਖੇੜ ਲਿਆ ਤੇ ਆਪਣੇ ਸਾਹਮਣੇ ਕਰ ਕੇ ਦੈਂਤ ਦੀ ਚਾਲ ਮਾਤ ਪਾ ਦਿਤੀ। ਫੇਰ ਕੀ ਸੀ ਦੋਵੇਂ ਜਣੇ ਰੁਖ ਪੁਟ ਪੁਟ ਕੇ ਇਕ ਦੂਜੇ ਤੇ ਸੁੱਟਣ ਲੱਗੇ। ਐਸੀ ਖਲਬਲੀ ਮਚੀ ਕਿ ਪੰਛੀ ਕੁਰਲਾਟ ਪਾਉਂਦੇ ਅੰਨ੍ਹੇ ਵਾਹ ਉੱਡਣ ਲੱਗ ਪਏ। ਕੁਝ ਚਿਰ ਉਨ੍ਹਾਂ ਚੀਕ-

ਚਿਹਾੜਾ ਪਾਈ ਰਖਿਆ ਤੇ ਫੇਰ ਰਤਾ ਕੁ ਪਰ੍ਹਾਂ ਜਾ ਕੇ ਚੁੱਪ ਚਾਪ ਬੈਠ ਗਏ। ਦੋਵੇਂ ਜਣੇ ਪਹਾੜਾਂ ਵਾਂਗ ਇਕ ਦੂਜੇ ਨਾਲ ਟਕਰਾ ਰਹੇ ਸਨ। ਧਰਤੀ ਵੀ ਕੰਬ ਰਹੀ ਸੀ। ਮੀਲਾਂ ਤੱਕ ਧਮਕ ਪੈਂਦੀ ਸੀ।

ਵਾਕਾਸੁਰ ਬਹੁਤ ਚਿਰ ਡਟ ਨਾ ਸਕਿਆ। ਉਹ ਨੂੰ ਪਤਾ ਚਲ ਗਿਆ ਕਿ ਭੀਮ





ਤਾਂ ਆਪ ਦਿਓ ਹੈ ਤੇ ਉਸ ਨੂੰ ਮਾਰਨ ਲਈ ਹੀ ਆਇਆ ਹੈ । ਉਹ ਬਚ ਨਿਕਲਣ ਦਾ ਰਾਹ ਲਭਦਾ ਸੀ, ਪਰ ਭੀਮ ਉਸ ਨੂੰ ਨੱਸਣ ਨਹੀਂ ਸੀ ਦੇਂਦਾ । ਦੈਂਤ ਨੱਸਣ ਦੀ ਕੋਸ਼ਿਸ਼ ਕਰਦਾ, ਪਰ ਭੀਮ ਉਸ ਨੂੰ ਧਰੀਕ ਕੇ ਫੇਰ ਮੈਦਾਨ ਵਿਚ ਲੈ ਆਉਂਦਾ ਤੇ ਦੋ ਚਾਰ ਧੌਲਾਂ ਹੋਰ ਜੜ ਦੇਂਦਾ । ਆਖ਼ਰ, ਉਸ ਨੇ ਵਾਕਾਸੁਰ ਨੂੰ ਏਨੇ ਜ਼ੋਰ ਦੀ ਧੌਲ ਮਾਰੀ ਕਿ ਉਹ ਮੂੰਹਦੜੇ ਮੂੰਹ ਡਿਗ ਪਿਆ । ਭੀਮ ਨੇ ਆਪਣਾ ਗੋਡਾ ਦੈਂਤ ਦੀ ਪਿੱਠ ਉੱਪਰ ਰੱਖ ਕੇ ਉਸ ਦਾ ਸਿਰ ਤੇ ਲੱਤਾਂ ਕਮਾਨ ਵਾਂਗ ਉਤਾਂਹ ਚੁਕ ਦਿਤੀਆਂ । ਦੈਂਤ ਦੀ ਕੰਗਰੋੜ ਟੁੱਟ ਗਈ । ਵਾਕਾਸੁਰ ਨੇ ਆਖ਼ਰੀ ਵਾਰ ਜ਼ੋਰ ਦੀ ਚਾਂਗਰ ਮਾਰੀ ਤੇ ਹਮੇਸ਼ਾ ਲਈ ਠੰਡਾ ਹੋ ਗਿਆ । ਉਹਦੀ ਆਖ਼ਰੀ ਚੀਕ ਨੂੰ ਸੁਣ ਕੇ ਸ਼ੇਰ ਚੀਤੇ ਵੀ ਦਹਿਲ ਗਏ ਤੇ ਡਰ ਦੇ ਮਾਰੇ ਆਪੋ ਆਪਣੇ ਘੁਰਨਿਆਂ ਵਿਚ ਜਾ ਵੜੇ ।

ਜਦੋਂ ਵਾਕਾਸੁਰ ਦੇ ਟੱਬਰ ਨੇ ਵਾਕਾਸੁਰ ਦੀ ਚਾਂਗਰ ਸੁਣੀ ਤਾਂ ਉਹ ਨੱਸਦੇ ਆਏ । ਉਹ ਭੀਮ ਦੇ ਪੈਰਾਂ ਤੇ ਢਹਿ ਪਏ ਤੇ ਦਯਾ ਦੀ ਭਿਖ ਮੰਗਣ ਲੱਗੇ । ਭੀਮ ਦਾ ਚਿਹਰਾ ਕਠੋਰ ਸੀ, ਤਾਂ ਵੀ ਉਸ ਨੇ ਉਚਿਤ ਬੋਲ ਉਚਾਰੇ :

"ਤੁਸੀਂ ਏਸ ਜੰਗਲ ਵਿਚ ਰਹਿ ਸਕਦੇ ਹੋ, ਪਰ ਇਕ ਸ਼ਰਤ ਹੈ । ਤੁਸੀਂ ਬੰਦੇ-ਖਾਣੀ ਆਦਤ ਛਡ ਦੇਵੋ ।......ਨਹੀਂ ਤਾਂ ਏਸ ਪਿੰਡ ਦੇ ਕਿਸੇ ਜੀਅ ਨੂੰ ਖਾਣ



ਤੋਂ ਪਹਿਲਾਂ ਮੈਨੂੰ ਖਾਓ ।

ਦੈਂਤ ਦੇ ਸਾਰੇ ਪਰਵਾਰ ਨੇ, ਨਿੱਕੇ ਵੱਡੇ ਬਾਲ ਨੇ ਵੀ, ਸਹੁੰ ਚੁੱਕੀ ਕਿ ਅੱਗੇ ਤੋਂ ਬੰਦੇ ਦਾ ਮਾਸ ਨਹੀਂ ਖਾਵਾਂਗੇ ।

ਭੀਮ ਵਕਾਸੁਰ ਦੀ ਲੋਥ ਨੂੰ ਘਸੀਟ ਕੇ ਪਿੰਡ ਦੇ ਬਾਹਰਵਾਰ ਤੱਕ ਲੈ ਆਇਆ । ਲੋਥ ਨੂੰ ਏਥੇ ਹੀ ਛਡ ਕੇ ਉਹ ਆਪਣੇ ਘਰ ਨੂੰ ਗਿਆ ਤੇ ਆਪਣੀ ਮਾਂ ਨੂੰ ਸੁਖ- ਸਮਾਚਾਰ ਜਾ ਸੁਣਾਇਆ ।



# ਖਾਂਡਵ ਬਨ ਵਿਚ ਅੱਗ

ਕੁਰੂਕਸ਼ੇਤਰ ਦੀ ਲੜਾਈ ਖ਼ਤਮ ਹੋ ਚੁੱਕੀ ਸੀ ਤੇ ਯੁਧਿਸ਼ਟਰ ਹਸਤਿਨਾਪੁਰ ਦਾ ਰਾਜਾ ਥਾਪਿਆ ਜਾ ਚੁੱਕਾ ਸੀ। ਇਕ ਦਿਨ ਸੰਧਿਆ ਵੇਲੇ ਕ੍ਰਿਸ਼ਨ ਤੇ ਅਰਜਨ ਜਮਨਾ ਨਦੀ ਦੇ ਕੰਢੇ ਬੈਠੇ ਠੰਢੀ ਠੰਢੀ ਹਵਾ ਦਾ ਅਨੰਦ ਮਾਣ ਰਹੇ ਸਨ। ਲੜਾਈ ਮੁੱਕਣ ਪਿੱਛੋਂ ਜੀਵਨ ਸੁਖ ਸ਼ਾਂਤੀ ਨਾਲ ਬੀਤ ਰਿਹਾ ਸੀ। ਏਨੀ ਸ਼ਾਂਤੀ ਉਨ੍ਹਾਂ ਨੂੰ ਪਸੰਦ ਨਹੀਂ ਸੀ। ਉਨ੍ਹਾਂ ਦੋਹਾਂ ਨੂੰ ਸ਼ੌਕ ਸੀ ਕਿ ਮਾੜਾ ਮੋਟਾ ਹਿੰਮਤ ਖ਼ਤਰੇ ਵਾਲਾ ਕੰਮ ਚਲਦਾ ਰਹੇ।

ਨਵੇਂ ਮੰਤਰੀਆਂ ਤੇ ਦਰਬਾਰੀਆਂ ਬਾਰੇ ਗੱਪ ਸ਼ੱਪ ਚਲ ਰਹੀ ਸੀ ਕਿ ਉਨ੍ਹਾਂ ਨੂੰ ਇਕ ਉੱਚਾ ਲੰਮਾ ਆਦਮੀ ਆਪਣੇ ਵਲ ਆਉਂਦਾ ਵਿਖਾਈ ਦਿਤਾ। ਵੇਖਣ ਵਿਚ ਆਦਮੀ ਸਾਊ ਵਿਖਾਈ ਦਿਤਾ, ਪਰ ਲਗਦਾ ਸੀ ਉਹ ਬੀਮਾਰ ਤੇ ਬੇਚੈਨ ਹੈ। ਉਨ੍ਹਾਂ ਦੇ ਨੇੜੇ ਆ ਕੇ ਉਹਨੇ ਰੋਂਦੀ ਜੇਹੀ ਆਵਾਜ਼ ਵਿਚ ਕਿਹਾ, "ਮੈਨੂੰ ਖਾਣ ਲਈ ਟੁੱਕਰ ਦਿਓ। ਮੈਂ ਤਾਂ ਭੁੱਖ ਨਾਲ ਮਰ ਚਲਿਐਂ।"

ਕ੍ਰਿਸ਼ਨ ਤੇ ਅਰਜਨ ਦੋਵੇਂ ਇਕੋ ਸਾਹੇ ਬੋਲ ਪਏ : "ਬਹਿ ਜਾ, ਤੇਰੇ ਖਾਣ ਪੀਣ ਦਾ ਇੰਤਜ਼ਾਮ ਹੁਣੇ ਕਰ ਦੇਂਦੇ ਹਾਂ। ਰਜ ਕੇ ਖਾ ਲਈਂ । ਤੂੰ ਰਤਾ ਸਾਹ ਕੱਢ ਲੈ। ਅਸੀਂ ਰੋਟੀ ਮੰਗਵਾ ਦੇਂਦੇ ਹਾਂ।" ਉਨ੍ਹਾਂ ਸਮਿਆਂ ਵਿਚ ਲੋਕੀਂ ਆਏ ਗਏ ਦੀ ਬੜੀ ਸੇਵਾ ਕਰਦੇ ਸਨ।

ਪਰ ਪਰਦੇਸੀ ਨੇ ਸਿਰ ਮਾਰਦਿਆਂ ਕਿਹਾ, "ਨਹੀਂ, ਨਹੀਂ, ਮਾੜੀ ਮੋਟੀ ਰੋਟੀ ਮੈਂ ਨਹੀਂ ਖਾਣੀ ਮੇਰੇ ਲਈ ਤਾਂ ਸਵਾਦਲੇ ਮਹਾਭੋਜ ਦਾ ਇੰਤਜ਼ਾਮ ਕਰੋ। ਤੁਸੀਂ ਮੈਨੂੰ ਪਛਾਣਿਆ ਨਹੀਂ ? ਮੈਂ ਅਗਨੀ ਹਾਂ।"

ਕ੍ਰਿਸ਼ਨ ਤੇ ਅਰਜਨ ਨੇ ਰਤਾ ਗਹੁ ਨਾਲ ਵੇਖਿਆ । ਉਹ ਤਾਂ ਸੱਚ ਮੁੱਚ ਹੀ ਅਗਨੀ ਦੇਵਤਾ ਸੀ । ਪਰ, ਉਹ ਏਨਾ ਬਦਲ ਚੁੱਕਾ ਸੀ ਕਿ ਪਛਾਣਿਆ ਨਹੀਂ ਸੀ ਜਾਂਦਾ । ਉਨ੍ਹਾਂ ਨੇ ਸਤਿਕਾਰ ਨਾਲ ਨਮਸਕਾਰ ਕੀਤੀ । ਸੁਖਾਲੇ-ਜਿਹੇ ਆਸਨ ਤੇ ਬਿਠਾਇਆ ਤੇ ਉਸ ਦੀ ਸੁਖ ਸਾਂਦ ਪੁੱਛੀ, "ਤੁਸੀਂ ਕੁਝ ਬੀਮਾਰ ਰਹੇ ਹੋ, ਸਗੋਂ ? ਕਿਹੜੇ ਖ਼ਾਸ ਭੋਜਨ ਨੂੰ ਤੁਹਾਡਾ ਜੀਅ ਕਰਦਾ ਹੈ ? ਭੋਜਨ ਭਾਵੇਂ ਕਿੰਨਾ ਵੀ ਦੁਰਲਭ ਹੋਵੇ, ਅਸੀਂ ਸੌ ਜਫ਼ਰ ਜਾਲ ਕੇ ਲੈ ਆਵਾਂਗੇ ਤੇ ਤੁਹਾਡੀ ਮਰਜ਼ੀ ਅਨੁਸਾਰ ਤਿਆਰ ਕਰਵਾ ਦੇਵਾਂਗੇ ।

ਅਗਨੀ ਨੇ ਬੀਮਾਰਾਂ ਵਾਂਗ ਕਿਹਾ, "ਕੁਝ ਵੀ ਤਿਆਰ ਕਰਾਉਣ ਦੀ ਲੋੜ ਨਹੀਂ । ਮੇਰਾ ਖ਼ਾਸ ਭੋਜਨ ਤਾਂ ਤਿਆਰ ਹੀ ਪਿਐ ।"



"ਕਿਹੜਾ ? ਕਿਥੇ ?"

"ਖਾਂਡਵ ਬਨ ।"

"ਤੁਹਾਡਾ ਮਤਲਬ ਹੈ, ਤੁਹਾਡਾ ਮਨ ਪਸੰਦ ਭੋਜਨ ਖਾਂਡਵ ਬਨ ਵਿਚ ਹੈ ?"

"ਨਹੀਂ, ਨਹੀਂ । ਮੇਰਾ ਭੋਜਨ ਤਾਂ ਆਪ ਖਾਂਡਵ ਬਨ ਹੈ ।"

ਕ੍ਰਿਸ਼ਨ ਨੂੰ ਬੜੀ ਹੈਰਾਨੀ ਹੋਈ । ਉਸ ਨੇ ਪੁੱਛਿਆ, "ਕੀ ? ਤੁਸੀਂ ਸਾਰਾ ਜੰਗਲ ਖਾ ਜਾਣਾ ਚਾਹੁੰਦੇ ਹੋ ?"

"ਆਹੋ", ਅਗਨੀ ਨੇ ਕਿਹਾ । "ਹੁਣ ਇਹ ਵੀ ਸੁਣ ਲਉ ਕਿ ਕਿਉਂ । ਤੁਸੀਂ ਰਾਜੇ ਸਵੇਤਕੀ ਦਾ ਨਾਮ ਸੁਣਿਐ ?"

"ਆਹੋ", ਅਰਜਨ ਨੇ ਕਿਹਾ । "ਉਹਦੀ ਬੜੀ ਮਹਿਮਾ ਏ । ਉਸ ਨੇ ਬੜੇ ਯੱਗ ਤੇ ਧਾਰਮਿਕ ਕਰਮਕਾਂਡ ਕਰਵਾਏ ਨੇ ।"

ਅਗਨੀ ਦੇਵਤਾ ਉਦਾਸ ਹੋ ਗਿਆ । ਫੇਰ ਬੋਲਿਆ, "ਇਕ ਦਿਨ ਸਵੇਤਕੀ ਜ਼ਰੂਰ ਸੁਰਗਾਂ ਨੂੰ ਜਾਵੇਗਾ । ਪਰ ਜਿੰਨਾ ਚਿਰ ਉਹ ਜੀਉਂਦਾ ਹੈ, ਉਹਦੇ ਰਾਜ ਵਿਚ ਵੱਸਣ ਲਈ ਕੋਈ ਬ੍ਰਾਹਮਣ ਉਹਦੇ ਨਾਲ ਗੱਲ ਕਰ ਕੇ ਰਾਜ਼ੀ ਨਹੀਂ ।"

"ਕਿਉਂ ?" ਅਰਜਨ ਨੇ ਪੁੱਛਿਆ ।

"ਉਹਦੀ ਸੇਵਾ ਵਿਚ ਲੱਗਾ ਹਰ ਬ੍ਰਾਹਮਣ ਅੰਨ੍ਹਾ ਹੋ ਗਿਐ ।" ਅਗਨੀ ਦੇਵਤ ਨੇ ਆਪਣੀ ਗੱਲ ਸਮਝਾਉਂਦੇ ਹੋਏ ਕਿਹਾ । "ਜੇ ਧੁਆਖੀ ਅੱਗ ਦੇ ਸਾਹਮਣੇ ਬੈਠ

ਚਵੀ ਘੰਟੇ, ਤੀਹ ਦਿਨ ਵੇਦ ਮੰਤਰ ਉਚਾਰਦੇ ਰਹੋ ਤਾਂ ਹੋਰ ਹੋ ਵੀ ਕੀ ਸਕਦੈ ? ਏਸ ਧੂੰਏਂ ਦੀ ਜ਼ਿੰਮੇਦਾਰੀ ਮੇਰੇ ਸਿਰ ਨਹੀਂ । ਉਹਨੇ ਏਨੇ ਯੱਗ ਕਰਵਾਏ ਕਿ ਦੇਸ ਭਰ ਦੀ ਸਾਰੀ ਸੁਕੀ ਲਕੜ ਮੁਕ ਗਈ । ਫੇਰ ਉਸ ਨੇ ਹਰੀਆਂ ਡਾਲਾਂ ਨਾਲ ਮੇਰਾ ਢਿਡ ਭਰਨਾ ਚਾਹਿਆ । ਧੂੰਆਂ ਤਾਂ ਹੋਣਾ ਹੀ ਸੀ । ਉਨ੍ਹਾਂ ਗ਼ਰੀਬ ਬ੍ਰਾਹਮਣਾਂ ਦੀਆਂ ਅੱਖਾਂ ਵਿਚ, ਸੰਘ ਵਿਚ ਮੈਨੂੰ ਬੈਠਣਾ ਪਿਆ । ਸਿੱਟਾ ਇਹ ਹੋਇਆ ਕਿ ਪਿਛਲੇ ਯੱਗ ਵਾਸਤੇ ਰਾਜੇ ਨੂੰ ਨਾਲ ਦੇ ਮੁਲਕ ਵਿਚੋਂ ਬ੍ਰਾਹਮਣ ਸਦਣੇ ਪਏ ।''

''ਤੇਰਾ ਮਤਲਬ ਹੈ ਕਿ ਧਰਮ ਕਰਮ ਲੰਮੇ ਅਰਸੇ ਤਕ ਜਾਰੀ ਰਹੇ ?'' ਅਰਜਨ ਨੇ ਪੁੱਛਿਆ । ਅਰਜਨ ਨੇ ਜਾਣ ਬੁਝ ਕੇ ਕ੍ਰਿਸ਼ਨ ਨਾਲ ਅੱਖ ਨਾ ਮਿਲਾਈ । ਉਸ ਨੂੰ ਡਰ ਸੀ ਕਿ ਦੋਹਾਂ ਜਣਿਆਂ ਨੂੰ ਹਾਸਾ ਆ ਜਾਵੇਗਾ ।

ਅਗਨੀ ਥੱਕੇ ਹੋਏ ਬੰਦੇ ਵਾਂਗ ਬੋਲਿਆ, ''ਵਰ੍ਹਿਆਂ ਬੱਧੀ ਯੱਗ ਹੁੰਦੇ ਰਹੇ । ਇਕ ਯੱਗ ਮੁੱਕਦਾ ਤਾਂ ਰਾਜਾ ਸਵੇਤਕੀ ਦੂਜਾ ਯੱਗ ਅਰੰਭ ਦੇਂਦਾ । ਕਸ਼ਤ੍ਰੀ ਰਾਜਿਆਂ ਪਾਸੋਂ ਜਿਨ੍ਹਾਂ ਪੰਜ ਯੱਗਾਂ ਦੀ ਆਸ ਹੁੰਦੀ ਹੈ, ਰਾਜੇ ਸਵੇਤਕੀ ਨੇ ਪੰਜੇ ਹੀ ਕਰਵਾ ਦਿਤੇ । ਪਰ, ਯੱਗ ਤਾਂ ਵੀ ਜਾਰੀ ਰਿਹਾ — ਹਜ਼ਾਰ ਬ੍ਰਾਹਮਣਾਂ ਨੂੰ ਭੇਟ-ਪੂਜਾ ਚੜ੍ਹਾਉਣ ਵਾਲਾ ਯੱਗ । ਇਹ ਮੁੱਕਾ ਤਾਂ ਰਾਜੇ ਨੇ ਦੇਵਤਿਆਂ ਦੀ ਪ੍ਰਸੰਨਤਾ ਲਈ ਇਕ ਹੋਰ ਯੱਗ ਕੀਤਾ ਤਾਂ ਜੁ ਰਾਜ ਦੀਆਂ ਇਸਤਰੀਆਂ ਤੇ ਬੱਚੇ ਰਾਜ਼ੀ-ਬਾਜ਼ੀ ਰਹਿਣ ਤੇ ਸੁਖ-ਸਾਂਦ ਨਾਲ ਵੱਸਣ ।''

ਕ੍ਰਿਸ਼ਨ ਨੇ ਕਿਹਾ, ''ਇਹ ਤਾਂ ਕਿਸੇ ਧਰਮੀ ਰਾਜੇ ਲਈ ਵੀ ਵਿੱਤੋਂ ਬਾਹਰਾ ਪ੍ਰਤੀਤ ਹੁੰਦਾ ਹੈ ।''

ਅਗਨੀ ਲੰਮਾ ਹਉਕਾ ਲੈ ਕੇ ਬੋਲਿਆ, ''ਰਤਾ ਮੇਰੇ ਵਲ ਵੇਖੋ । ਰਾਜੇ ਨੇ ਮੇਰਾ ਕੀ ਹਾਲ ਕੀਤਾ ਏ । ਤੁਸੀਂ ਮੈਨੂੰ ਪਛਾਣ ਵੀ ਨਾ ਸਕੇ । ਵਰ੍ਹਿਆਂ ਬੱਧੀ ਮੈਂ ਘਿਉ ਖਾਂਦਾ ਰਿਹਾ ਹਾਂ । ਉਤੋੜਿੱਤੀ ਯਗ ਹੁੰਦੇ ਰਹੇ ਤੇ ਗਾਗਰਾਂ ਦੀਆਂ ਗਾਗਰਾਂ ਘਿਉ ਮੇਰੇ ਉੱਪਰ ਉਲੱਦਿਆ ਜਾਂਦਾ ਰਿਹਾ । ਤੁਸੀਂ ਸੋਚੋ, ਵਰ੍ਹਿਆਂ ਤੋਂ ਮੈਨੂੰ ਘਿਉ ਤੋਂ ਸਿਵਾ ਖਾਣ ਲਈ ਕੁਝ ਨਹੀਂ ਮਿਲਿਆ । ਮੇਰਾ ਰੂਪ ਰੰਗ ਤਾਂ ਵੇਖੋ । ਕਿੱਥੇ ਗਈ ਉਹ ਚਮਕ-ਦਮਕ, ਉਹ ਦਘਦਾ-ਮਘਦਾ ਜਲੌ......ਜਿਸ ਨੂੰ ਵੇਖ ਕੇ ਇਸਤਰੀਆਂ ਵੀ ਈਰਖਾ ਕਰਦੀਆਂ ਸਨ ? ਮੈਂ ਤਰਸ ਗਿਆਂ ਮੈਨੂੰ ਨਰੋਈ ਖਾਧ-ਖ਼ੁਰਾਕ ਦੇਵੋ । ਮੇਰੇ ਵਿਚ ਸਤਿਆ ਨਹੀਂ ਰਹੀ, ਅਸਲੋਂ ਹੀ ਨਿੱਘਰ ਗਿਆ ਹਾਂ ।''

''ਬਸ, ਏਸੇ ਕਰ ਕੇ ਹੀ ਖਾਂਡਵ ਬਨ ਖਾਣ ਨੂੰ ਜੀਅ ਕਰਦੈ ?''

''ਆਹੋ, ਇਹ ਤਾਂ ਇਕ ਕਾਰਨ ਹੈ । ਖਾਂਡਵ ਦੇ ਜੰਗਲ ਵਿਚ ਮੇਰੀ ਪਸੰਦ ਦੀ ਹਰ ਚੀਜ਼ ਹੈ । ਸੁੱਕੇ ਰੁੱਖ ਨੇ, ਜੋ ਮੇਰੇ ਦੰਦਾਂ ਹੇਠ ਕਿਰਚ ਕਿਰਚ ਕਰਨਗੇ; ਹਰੇ ਰਸੇ ਹੋਏ ਬੂਟੇ ਨੇ, ਝਾੜੀਆਂ ਤੇ ਵੇਲਾਂ ਨੇ, ਕਈ ਦਿਨਾਂ ਤੋਂ ਮੇਰੀ ਜੀਭ ਉਨ੍ਹਾਂ ਦਾ

ਰਸ ਚੱਖਣ ਲਈ ਲੁਬਕ ਰਹੀ ਹੈ। ਓਥੇ ਕਈ ਜਾਨਵਰ ਨੇ, ਜਿਨ੍ਹਾਂ ਦੀ ਚਰਬੀ ਮੇਰੇ ਲਈ ਅਮ੍ਰਿਤ ਹੈ।''

ਅਰਜਨ ਨੇ ਗੱਲ ਭੁੰਜੇ ਨਾ ਪੈਣ ਦਿਤੀ, ਕਾਹਲੀ ਨਾਲ ਪੁੱਛਿਆ, ''ਇਸ ਤੋਂ ਛੁੱਟ ਕੋਈ ਹੋਰ ਵੀ ਕਾਰਨ ਹੈ ?''

''ਆਹੋ'', ਅਗਨੀ ਨੇ ਉੱਤਰ ਦਿਤਾ। ਅਗਨੀ ਦਾ ਮਨ ਤਾਂ ਖਾਣ ਪੀਣ ਦੀਆਂ ਸੋਚਾਂ ਵਿਚ ਸੀ। ਬੜੀ ਮੁਸ਼ਕਲ ਨਾਲ ਏਧਰੋਂ ਆਪਣੇ ਮਨ ਨੂੰ ਮੋੜ ਕੇ ਉਹਨੇ ਕਿਹਾ ''ਖਾਂਡਵ ਬਨ ਦੇਵ ਰਾਜ ਇੰਦਰ ਦੇ ਸਾਮਰਾਜ ਦੀ ਇਕ ਚੌਂਕੀ ਬਣ ਗਿਆ ਹੈ। ਇਸ ਇੰਦਰ ਦੀ ਵੀ ਕੁਝ ਸਮਝ ਨਹੀਂ ਆਉਂਦੀ। ਉਸ ਦੀ ਸ਼ਕਤੀ ਦਾ ਕੋਈ ਹੱਦ ਬੰਨਾ ਨਹੀਂ। ਅਨਗਿਣਤ ਦੇਵਤੇ ਉਸ ਦਾ ਹੁਕਮ ਮੰਨਦੇ ਹਨ, ਤਾਂ ਵੀ ਉਸ ਨੂੰ ਆਪਣਾ ਆਸਣ ਡੋਲਦਾ ਪ੍ਰਤੀਤ ਹੁੰਦਾ ਹੈ। ਧਰਤੀ ਤੇ ਅਸਮਾਨ ਵਿਚ ਉਸ ਨੂੰ ਆਪਣੇ ਆਕੀ ਵਿਖਾਈ ਦੇਂਦੇ ਹਨ; ਜੋ ਉਸ ਦਾ ਰਾਜ ਖੋਹਣ ਦੀਆਂ ਗੋਂਦਾਂ ਗੁੰਦਦੇ ਹਨ। ਚਾਰ ਚੁਫੇਰ ਉਸ ਨੂੰ ਵੈਰੀਆਂ ਤੋਂ ਸਿਵਾ ਕੁਝ ਦਿਸਦਾ ਹੀ ਨਹੀਂ।''

ਕ੍ਰਿਸ਼ਨ ਨੇ ਪੁੱਛਿਆ, ''ਤਾਂ ਖਾਂਡਵ ਬਨ ਵਿਚ ਇੰਦਰ ਦੇ ਮਿੱਤਰ ਤੇ ਜਾਸੂਸ ਰਹਿੰਦੇ ਹਨ ?''

''ਆਹੋ ! ਤੇ ਪਤਾ ਜੇ ਉਨ੍ਹਾਂ ਦਾ ਮੁਖੀ ਕੌਣ ਹੈ ? ਤਕਸ਼ਕ।''

''ਅੱਛਾ !'' ਅਰਜਨ ਨੂੰ ਬੜੀ ਹੈਰਾਨੀ ਹੋਈ, ''ਸਰਪ ਰਾਜ ਨੇ ਜਾਸੂਸ ਦੇ ਮੁਖ਼ਬਰ ਵਾਲਾ ਕੰਮ ਫੜ ਲਿਆ ਏ ?''

''ਨਹੀਂ, ਉਹ ਆਪ ਤਾਂ ਮੁਖ਼ਬਰੀ ਨਹੀਂ ਕਰਦਾ'', ਅਗਨੀ ਨੇ ਕਿਹਾ। ''ਉਸ ਨਾਲ ਮੇਰਾ ਕੋਈ ਲੜਾਈ ਝਗੜਾ ਨਹੀਂ। ਸਾਡੇ ਰਾਹ ਵਖੋ ਵਖਰੇ ਨੇ। ਉਹ ਆਪ ਤਾਂ ਬੜਾ ਨਿਆਂਕਾਰੀ ਹੈ, ਪਰ ਜੰਗਲ ਵਿਚ ਜਿਹੜੀ ਸੱਪਾਂ ਦੀ ਫ਼ੌਜ ਰਹਿੰਦੀ ਹੈ ਉਹ ਇੰਨੀ ਨਿਆਂਕਾਰੀ ਨਹੀਂ। ਨਾਲੇ ਉਥੇ ਹੋਰ ਵੀ ਕਈ ਤਰ੍ਹਾਂ ਦੇ ਅਜੀਬ ਜਾਨਵਰ ਰਹਿੰਦੇ ਹਨ — ਜਿੰਨ, ਜਨੌਰ, ਰਾਖ਼ਸ਼, ਦੈਂਤ ਤੇ ਹੋਰ ਵੀ ਕਈ ਤਰ੍ਹਾਂ ਦੇ ਦੁਸ਼ਟ ਹਨ। ਨਾਲੇ ਉਥੇ ਕਈ ਤਰ੍ਹਾਂ ਦੇ ਇਛਿਆਧਾਰੀ ਗਿਠਮੁਠੀਏ ਧੂਸ਼, ਪਹਾੜ ਜਿਡੀ ਦੇਹੀ ਵਾਲੇ ਬੰਦੇ ਖਾਣੇ ਉਥੇ ਰਹਿੰਦੇ ਨੇ, ਬਿਲਬਤੌਰੀਆਂ ਸ਼ਕਲਾਂ ਵਾਲੇ ਪੰਛੀ, ਤਿੱਖੇ ਦੰਦਾਂ ਨਹੁੰਦਰਾਂ ਵਾਲੇ ਸ਼ੇਰ, ਚੀਤੇ ਤੇ ਖ਼ੂਨਖਾਰ ਜੀਵ-ਜੰਤ। ਸੂਰਜ ਡੁੱਬਣ ਤੋਂ ਬਾਅਦ ਲੋਕੀਂ ਉਧਰੋਂ ਲੰਘਦੇ ਵੀ ਡਰਦੇ ਨੇ। ਜੰਗਲੀ ਜਾਨਵਰ, ਬਾਲ ਅੰਞਾਣਿਆਂ ਨੂੰ ਚੁੱਕ ਕੇ ਲੈ ਜਾਂਦੇ ਨੇ ਸਾਰੀ ਸਾਰੀ ਰਾਤ ਧੁਰ ਜੰਗਲ 'ਚੋਂ ਐਸੀਆਂ ਅਜੀਬ ਅਵਾਜ਼ਾਂ ਆਉਂਦੀਆਂ ਰਹਿੰਦੀਆਂ ਹਨ ਕਿ ਨਾਲ ਲਗਦੇ ਤੀਵੀਂ ਮਰਦ ਜਾਗਦੇ ਕੰਬਦੇ ਰਾਤ ਕੱਟਦੇ ਨੇ। ਇਹਦਾ ਕੁਝ ਨਾ ਕੁਝ ਇਲਾਜ ਹੋਣਾ ਚਾਹੀਦਾ ਹੈ। ਇਹ ਜੰਗਲ ਇਥੋਂ ਚੁਕਣਾ ਪਵੇਗਾ।''

''ਤੇਰਾ ਖ਼ਿਆਲ ਏ, ਤੂੰ ਸਾਰੇ ਦਾ ਸਾਰਾ ਜੰਗਲ ਖਾ ਸਕੇਂਗਾ ?'' ਅਰਜਨ



ਨੂੰ ਅਗਨੀ ਦੀ ਸ਼ਕਤੀ ਉੱਪਰ ਸ਼ੱਕ ਸੀ।

"ਆਹੋ", ਅਗਨੀ ਨੇ ਬੁੱਲ੍ਹਾਂ ਤੇ ਜੀਭ ਫੇਰਦੇ ਹੋਏ ਕਿਹਾ।

"ਪਰ ਮੈਨੂੰ ਕੁਝ ਮਦਦ ਚਾਹੀਦੀ ਹੈ। ਸੱਤ ਵਾਰੀ ਮੈਂ ਕੱਲੇ ਕਾਰੇ ਨੇ ਕੋਸ਼ਿਸ਼ ਕੀਤੀ, ਪਰ ਮੇਰੀ ਪੇਸ਼ ਨਾ ਗਈ। ਮੈਂ ਕੀ ਕਰਾਂ, ਇੰਦਰ ਆਪ ਜੰਗਲ ਦਾ ਰਾਖਾ ਹੈ, ਤੇ ਦੇਵਤੇ ਉਸ ਦੀ ਸਹਾਇਤਾ ਕਰਦੇ ਨੇ। ਤੰਗ ਆ ਕੇ ਮੈਂ ਬ੍ਰਹਮਾ ਕੋਲ ਗਿਆ ਤੇ ਉਹਨੇ ਅਗੋਂ ਆਖ ਸੁਣਾਇਆ, 'ਤੂੰ ਕ੍ਰਿਸ਼ਨ ਤੇ ਅਰਜਨ ਕੋਲ ਜਾ।' ਹੁਣ ਦੱਸੋ, ਤੁਸੀਂ ਮੇਰੀ ਮਦਦ ਕਰ ਸਕਦੇ ਹੋ ?"

ਕ੍ਰਿਸ਼ਨ ਚੁੱਪ ਕਰ ਰਿਹਾ। ਉਹ ਚਾਹੁੰਦਾ ਸੀ ਕਿ ਏਸ ਗੱਲ ਦਾ ਫ਼ੈਸਲਾ ਅਰਜਨ ਕਰੇ। ਖਾਂਡਵ ਬਨ ਪਾਂਡਵਾਂ ਦੇ ਰਾਜ ਦਾ ਹਿੱਸਾ ਸੀ।

ਅਰਜਨ ਨੇ ਸੋਚ ਕੇ ਕਿਹਾ, "ਅਸੀਂ ਤੇਰੀ ਮਦਦ ਕਰਾਂਗੇ, ਪਰ ਸਾਨੂੰ ਸ਼ਸਤ੍ਰਾਂ ਦੀ ਲੋੜ ਹੈ। ਉਦਾਹਰਣ ਵਜੋਂ ਜਿਹੜਾ ਧਨੁੱਖ ਮੇਰੇ ਕੋਲ ਹੈ ਉਸ ਤੋਂ ਵੱਡਾ ਧਨੁੱਖ ਚਾਹੀਦਾ ਹੈ। ਤੀਰ ਵੀ ਬਹੁਤ ਚਾਹੀਦੇ ਨੇ। ਇਸ ਸਾਰੇ ਭਾਰ ਨੂੰ ਚੁੱਕਣ ਲਈ ਇਕ ਰੱਥ ਚਾਹੀਦਾ ਹੈ ਤੇ ਰੱਥ ਵਿਚ ਘੋੜੇ ਜੁਪਣੇ ਚਾਹੀਦੇ ਹਨ, ਗੋਰੇ ਚਿੱਟੇ, ਜਿਹੜੇ ਉਡਣ ਹਵਾ ਵਾਂਗ ਤੇਜ਼ ਰੱਥ ਦੇ ਪਹੀਏ ਚਾਹੀਦੇ ਨੇ ਐਸੇ ਕਿ ਜਦੋਂ ਚਲਣ ਤਾਂ ਮੀਲਾਂ ਤਕ ਬੱਦਲ ਚੀਰਦੇ ਖਲੇਰਦੇ ਜਾਣ। ਕ੍ਰਿਸ਼ਨ ਨੂੰ ਵੀ ਕੁਝ ਸ਼ਸਤ੍ਰ ਚਾਹੀਦੇ ਨੇ। ਜੇ ਤੂੰ ਸਾਨੂੰ ਸ਼ਸਤ੍ਰ ਲਿਆ ਦੇਵੇਂ ਤਾਂ ਅਸੀਂ ਤੇਰੀ ਮਦਦ ਕਰਨ ਨੂੰ ਤਿਆਰ ਹਾਂ। ਸਾਰਾ ਖਾਂਡਵ ਬਨ ਰਿੰਨ੍ਹ ਕੇ ਰਖ ਦਿਆਂਗੇ, ਰੱਜ ਕੇ ਖਾਈਂ।"



ਅਗਨੀ ਨੇ ਕਿਹਾ, "ਕ੍ਰਿਸ਼ਨ ਨੂੰ ਤਾਂ ਇਕ ਚੱਕਰ ਚਾਹੀਦਾ ਹੈ, ਉਹ ਮੈਂ ਆਪਣੇ ਕੋਲੋਂ ਦੇ ਦਿਆਂਗਾ। ਤੇ ਅਰਜਨ, ਜਿਹੜੇ ਸ਼ਸਤ੍ਰ ਤੈਨੂੰ ਚਾਹੀਦੇ ਹਨ ਉਹ ਮੈਂ ਵਰੁਣ ਪਾਸੋਂ ਮੰਗ ਦਿਆਂਗਾ।"

ਕ੍ਰਿਸ਼ਨ ਨੂੰ ਚੱਕਰ ਮਿਲ ਗਿਆ। ਚੱਕਰ ਕਾਹਦਾ ਸੀ, ਤਿੱਖੀ ਧਾਰ ਵਾਲਾ ਪਹੀਆ ਸੀ, ਉਸ ਦੇ ਐਨ ਵਿਚਕਾਰ ਇਕ ਛੇਕ ਸੀ, ਜਿਸ ਵਿਚ ਉਸ ਦੇ ਸੱਜੇ




ਹੱਥ ਦੀ ਅੰਗੂਠੇ ਲਾਗਲੀ ਉਂਗਲ ਸਹਿਜੇ ਹੀ ਫਸ ਜਾਂਦੀ ਸੀ । ਉਹ ਚੱਕਰ ਨੂੰ ਐਸੇ ਢੰਗ ਨਾਲ ਸੁਟਦਾ ਸੀ ਕਿ ਵੈਰੀ ਦਾ ਸਿਰ ਪਲਕ ਝਲਕ ਵਿਚ ਹੀ ਵੱਢਿਆ ਜਾਂਦਾ ਸੀ। ਸਿਰ ਵੱਢ ਕੇ ਚੱਕਰ ਵਾਪਸ ਆਪਣੀ ਥਾਂ ਮੁੜ ਆਉਂਦਾ ਸੀ।

ਅਰਜਨ ਨੂੰ ਵੀ ਵਰੁਣ ਦਾ ਸ਼ਾਨਦਾਰ ਧਨੁੱਖ ਮਿਲ ਗਿਆ। ਧਨੁੱਖ ਦੇ ਨਾਲ ਹੀ ਇਕ ਕਰਾਮਾਤੀ ਤਰਕਸ਼ ਸੀ। ਏਸ ਤਰਕਸ਼ ਵਿਚੋਂ ਜਦੋਂ ਵੀ ਕੋਈ ਤੀਰ ਕਢਿਆ ਜਾਂਦਾ ਤਾਂ ਕੋਈ ਹੋਰ ਤੀਰ ਆਪਣੇ ਆਪ ਉਸ ਦੀ ਥਾਂ ਆ ਮੱਲਦਾ । ਬਾਬੇ ਵਿਸ਼ਕਰਮਾ ਦਾ ਬਣਾਇਆ ਰਥ ਵੀ ਉਸ ਨੂੰ ਮਿਲ ਗਿਆ । ਸਾਡੀ ਸ੍ਰਿਸ਼ਟੀ ਦਾ ਨਕਸ਼ਾ ਬਾਬੇ ਵਿਸ਼ਕਰਮਾ ਦਾ ਹੀ ਬਣਾਇਆ ਹੋਇਆ ਹੈ । ਘੋੜੇ ਅਸਲੋਂ ਚਿੱਟੇ ਤੇ ਸਾਜ਼ ਸੋਨੇ ਦੇ। ਘੋੜੇ ਦੌੜਦੇ ਤਾਂ ਲਗਦਾ ਜਿਵੇਂ ਬਿਜਲੀ ਦੀ ਲਿਸ਼ਕੋਰ ਲੰਘ ਗਈ ਹੈ। ਇਸ ਤੋਂ ਛੁੱਟ ਵਰੁਣ ਨੇ ਅਰਜਨ ਨੂੰ ਬਹੁਤ ਵੱਡਾ ਕਵੱਚ ਹੀ ਪਹਿਨਾ ਦਿਤਾ । ਅਰਜਨ ਕਵੱਚ ਪਾ ਕੇ ਤੁਰਦਾ ਤਾਂ ਬੱਦਲਾਂ ਦੀ ਗੜਗੱਜ ਵਰਗੀ ਆਵਾਜ਼ ਹੁੰਦੀ।

ਅਰਜਨ ਨੇ ਕਵੱਚ ਪਹਿਨਿਆਂ, ਕਿਰਪਾਨ ਸਜਾਈ । ਕੂਲੇ ਚਮੜੇ ਦੇ ਦਸਤਾਨੇ ਪਹਿਨੇ ਧਨੁੱਖ ਨੂੰ ਡੋਰੀ ਚਾੜ੍ਹੀ । ਰੱਥ ਨੂੰ ਸੱਜੇ ਖੱਬੇ ਚੰਗੀ ਤਰ੍ਹਾਂ ਵੇਖਿਆ ਤਾਂ ਜੋ ਕਿਤੇ ਕੋਈ ਨੁਕਸ ਨਾ ਹੋਵੇ । ਫੇਰ ਉਸ ਨੇ ਅਗਨੀ ਵਲ ਮੂੰਹ ਕਰ ਕੇ ਕਿਹਾ :

"ਅਸੀਂ ਤਿਆਰ ਬਰ ਤਿਆਰ ਹਾਂ ਤੂੰ ਜਾ ਕੇ ਜੰਗਲ ਦਾ ਘੇਰਾ ਘੱਤ ਲੈ ਫੇਰ ਅਸੀਂ ਦੋਵੇਂ ਜਣੇ ਆਪੋ ਆਪਣੀ ਥਾਂ ਸੰਭਾਲ ਲਵਾਂਗੇ । ਸਾਡਾ ਵਾਹਦਾ ਰਿਹਾ ਕਿ ਖਾਂਡਵ ਬਨ ਨੂੰ ਤੇਰਾ ਭੋਜਨ ਬਣਾ ਦਿਆਂਗੇ।"

ਅਗਨੀ ਦੇਵਤਾ ਸ਼ੂਕਦਾ ਹੋਇਆ ਗਿਆ ਤੇ ਖਾਂਡਵ ਬਨ ਨੂੰ ਚੁਫੇਰਿਉਂ ਘੇਰ ਲਿਆ। ਕ੍ਰਿਸ਼ਨ ਤੇ ਅਰਜਨ ਰੱਥ ਨੂੰ ਉਡਾ ਕੇ ਹਵਾ ਵਿਚ ਲੈ ਗਏ ਤੇ ਸੰਘਣੇ ਹਰੇ ਜੰਗਲ ਦੇ ਸਿਰ ਤੇ ਜਾ ਕੇ ਖਲੋ ਗਏ।

ਜੰਗਲ ਵਿਚ ਵੱਡੇ ਛੋਟੇ ਅਨੇਕ ਸ਼ਕਲਾਂ ਆਕਾਰਾਂ ਤੇ ਰੰਗਾਂ ਦੇ ਜਾਨਵਰ ਸਨ। ਉਨ੍ਹਾਂ ਨੂੰ ਅੱਗ ਦੀ ਮੁਸ਼ਕ ਆ ਗਈ । ਉਹ ਜੰਗਲ ਵਿਚੋਂ ਬਾਹਰ ਨਿਕਲਣ ਦਾ ਰਾਹ ਲੱਭਣ ਲੱਗੇ । ਕਈ ਜਾਨਵਰਾਂ ਦੇ ਵੱਡੇ ਵੱਡੇ ਸਿਰ ਤੇ ਜਾਲੇ ਵਾਂਗ ਗੁੰਦੇ ਹੋਏ ਪੈਰ ਸਨ। ਕਈਆਂ ਦੇ ਮੱਥੇ ਵਿਚ ਇਕੋ ਅੱਖ ਸੀ। ਕੁਝ ਐਸੇ ਵੀ ਸਨ ਜਿਨ੍ਹਾਂ ਦੇ ਪੰਖ ਮੱਛੀ ਦੀ ਖੱਲ ਵਰਗੇ ਸਨ ਤੇ ਪੰਜੇ ਬਹੁਤੇ ਹੀ ਲੰਮੇ । ਕੁਝ ਤਾਂ ਏਨੇ ਘਬਰਾਏ ਕਿ ਦੌੜ ਕੇ ਸਿੱਧੇ ਅੱਗ ਵਿਚ ਜਾ ਢੱਠੇ। ਮਸਾਲਾਂ ਵਾਂਗ ਬਲਦੇ ਉਹ ਆਪਣੀ ਅੱਗ



ਬੁਝਾਉਣ ਲਈ ਘਾਹ ਵਿਚ ਲੇਟਣੀਆਂ ਲੈਂਦੇ, ਪਰ ਜੰਗਲ ਵਿਚ ਅੱਗ ਦੂਰ ਦੂਰ ਫੈਲਦੀ ਜਾ ਰਹੀ ਸੀ। ਉਹ ਫੇਰ ਅੱਗ ਦੀ ਲਪੇਟ ਵਿਚ ਆ ਜਾਂਦੇ ਤੇ ਓੜਕ ਚੀਖ਼ਦੇ ਕੁਰਲਾਂਦੇ ਉਨ੍ਹਾਂ ਦੀ ਜਾਨ ਨਿਕਲਦੀ।

ਵੱਡੇ ਵੱਡੇ ਪਰਾਂ ਵਾਲੇ ਵਚਿੱਤਰ ਜਾਨਵਰ ਕਾਲੇ ਬਦਲਾਂ ਵਾਂਗ ਉੱਡਦੇ ਪਰ ਉਪਰ ਤਾਂ ਕ੍ਰਿਸ਼ਨ ਅਤੇ ਅਰਜਨ ਖਲੋਤੇ ਸਨ। ਉਹ ਤੀਰ ਮਾਰ ਕੇ ਉਨ੍ਹਾਂ ਨੂੰ ਫੇਰ ਅੱਗ ਵਿਚ ਡੇਗ ਦਿੰਦੇ। ਪਲਕ ਝਲਕ ਵਿਚ ਹੀ ਉਨ੍ਹਾਂ ਦਾ ਭੜਥਾ ਬਣ ਜਾਂਦਾ। ਡੂੰਘੇ ਜੰਗਲ ਵਿਚ ਬਹੁਤ ਸਾਰੇ ਜਾਨਵਰਾਂ ਦਾ ਤਰਾਹ ਨਿਕਲਿਆ



ਹੋਇਆ ਸੀ। ਅੱਗ ਉਨ੍ਹਾਂ ਨੂੰ ਭੱਖਣ ਲਈ ਨੇੜਿਉ ਨੇੜੇ ਹੁੰਦੀ ਜਾ ਰਹੀ ਸੀ। ਵਿਚਾਰੇ ਅੱਖਾਂ ਪਾੜ ਪਾੜ ਕੇ ਅੱਗ ਦੀਆਂ ਲਾਟਾਂ ਨੂੰ ਵੇਖਦੇ। ਸੱਪਾਂ ਨੇ ਵੀ ਵਲ ਵਲੇਵੇਂ ਖਾ ਕੇ ਘਾਹ ਥਾਣੀਂ ਬਚ ਨਿਕਲਣਾ ਚਾਹਿਆ, ਪਰ ਅਗਨੀ ਚੌਕਸ ਹੋ ਕੇ ਖਲੋਤਾ ਸੀ। ਉਹ ਘਾਹ ਨੂੰ ਸਾੜ ਸੁਟਦਾ ਤੇ ਸੱਪ ਵਿਚੇ ਦਗਦ ਹੋ ਜਾਂਦੇ। ਜੰਗਲ ਵਿਚ ਕੁਝ ਨਦੀਆਂ ਤੇ ਕੁਝ ਛੱਪੜ ਵੀ ਸਨ। ਜਦੋਂ ਅੱਗ ਭਖੀ ਤਾਂ ਪਾਣੀ ਉਬਲਣ ਲੱਗਾ, ਤਾਂ ਮੱਛੀਆਂ ਪਾਣੀ ਦੇ ਅੰਦਰ ਹੀ ਮਰ ਗਈਆਂ ਤੇ ਤਰ ਕੇ ਬਾਹਰ ਆ ਗਈਆਂ।

ਸੜੇ ਮਾਸ ਦੀ ਬੋਅ ਸਾਰੇ ਜੰਗਲ ਵਿਚ ਫੈਲ ਗਈ। ਜੰਗਲ ਦੇ ਆਸੇ ਪਾਸੇ ਦੇ ਪਿੰਡਾਂ ਦੇ ਲੋਕ ਘਰ ਛੱਡ ਕੇ ਦੌੜੇ। ਅੱਗ ਦੇ ਭਾਂਬੜ ਨਾਲ ਅੱਖਾਂ ਸੜਦੀਆਂ ਸਨ। ਉਹਦੀ ਆਵਾਜ਼ ਨਾਲ ਕੰਨ ਬੋਲੇ ਹੁੰਦੇ ਸਨ ਤੇ ਸੜ੍ਹਿਆਂਦ ਨਾਲ ਨੱਕ ਦਾ ਬੁਰਾ ਹਾਲ ਸੀ।

ਦੇਵਤੇ ਵੀ ਏਸ ਕਾਰੇ ਨੂੰ ਵੇਖ ਕੇ ਡਰ ਗਏ ਅਤੇ ਇਕੱਠੇ ਹੋ ਕੇ ਆਪਣੇ ਰਾਜੇ ਇੰਦਰ ਕੋਲ ਗਏ। ਇੰਦਰ ਗ਼ੁੱਸੇ ਨਾਲ ਲਾਲ ਪੀਲਾ ਹੋਇਆ।

ਉਹਨੇ ਗਰਜ ਕੇ ਕਿਹਾ, "ਕੀ ਕਿਹਾ ਤੁਸਾਂ ? ਉਸ ਮੂਰਖ ਘਿਉ ਖਾਣੇ ਅਗਨੀ ਦੀ ਏਨੀ ਹਿੰਮਤ ਕਿ ਉਸ ਨੇ ਮੇਰੇ ਇਲਾਕੇ ਉਪਰ ਹੱਲਾ ਬੋਲ ਦਿੱਤਾ। ਤਕਸ਼ਕ ਤੇ ਮੈਂ ਉਸ ਨੂੰ ਐਸੀ ਮਾਰ ਮਾਰਾਂਗੇ ਕਿ ਸਾਰੀ ਉਮਰ ਯਾਦ ਰਖੇਗਾ।"

ਵਿਚੋਂ ਇਕ ਦੇਵਤਾ ਬੋਲਿਆ, "ਮਹਾਰਾਜ ਜਿਥੋਂ ਤਕ ਮੈਨੂੰ ਯਾਦ ਹੈ, ਤਕਸ਼ਕ ਖਾਂਡਵ ਬਨ ਵਿਚ ਨਹੀਂ। ਉਹ ਤਾਂ ਹਾਲੀ ਕੁਰੁਕਸ਼ੇਤਰ ਤੋਂ ਹੀ ਵਾਪਸ ਨਹੀਂ ਆਇਆ। ਜੇ ਉਹ ਖਾਂਡਵ ਵਿਚ ਹੋਵੇ ਤਾਂ ਵੀ ਜੰਗਲ ਦੀ ਰਾਖੀ ਬਹੁਤ ਮੁਸ਼ਕਲ ਹੈ।

"ਕਿਉਂ ਮੁਸ਼ਕਲ ਹੈ ?"

"ਕਿਉਂਕਿ ਅਗਨੀ ਇਕੱਲਾ ਨਹੀਂ ਕ੍ਰਿਸ਼ਨ ਤੇ ਅਰਜਨ ਉਹਦੇ ਨਾਲ ਨੇ ਉਨ੍ਹਾਂ ਦਾ ਰੱਥ ਐਸ ਵੇਲੇ ਵੀ ਸੜਦੇ ਜੰਗਲ ਦੇ ਸਿਰ ਤੇ ਖਲੋਤਾ ਏ।"

ਇੰਦਰ ਕੁਝ ਚਿਰ ਸੋਚੀਂ ਪੈ ਗਿਆ ਕ੍ਰਿਸ਼ਨ ਤੇ ਅਰਜਨ ਮੰਨੇ ਪ੍ਰਮੰਨੇ ਯੋਧੇ ਸਨ ਤੇ ਉਨ੍ਹਾਂ ਨੂੰ ਅਜਿੱਤ ਸਮਝਿਆ ਜਾਂਦਾ ਸੀ। ਪਰ ਦੇਵ-ਰਾਜ ਵੀ ਬੜਾ ਹੈਂਕੜੀ ਸੀ। ਉਸਨੇ ਸਹੁੰ ਖਾਧੀ ਕਿ ਉਸ ਨੇ ਇਕ ਪੱਥਰ ਨਾਲ ਦੋ ਪੰਛੀ ਫੁੰਡ ਦੇਣੇ ਨੇ। ਜੰਗਲ ਨੂੰ ਬਚਾ ਲੈਣਾ ਏ ਨਾਲੇ ਕ੍ਰਿਸ਼ਨ ਤੇ ਅਰਜਨ ਨੂੰ ਵੀ ਚਿੱਤ ਕਰ ਦੇਣਾ ਏਂ ਤੇ ਏਦਾਂ ਸਾਰੀ ਦੁਨੀਆਂ ਦਾ ਸਭ ਤੋਂ ਵੱਡਾ ਸੂਰਬੀਰ ਬਣ ਬੈਠਣਾ ਏਂ।

ਮਨ ਵਿਚ ਇਹ ਚਿਤਾਰ ਕੇ ਇੰਦਰ ਆਪਣੀ ਕਾਰੇ ਰੁਝ ਗਿਆ। ਉਸ ਨੇ ਦੇਵਤਿਆਂ ਨੂੰ ਆਗਿਆ ਦਿਤੀ ਕਿ ਖਾਂਡਵ ਬਨ ਨੂੰ ਮੀਲਾਂ ਤਕ ਬੱਦਲਾਂ ਨਾਲ ਢੱਕ ਦਿਉ। ਉਹਦਾ ਹੁਕਮ ਮਿਲਣ ਤੇ ਬੱਦਲ ਵਰ੍ਹ ਪਏ।

ਜਦੋਂ ਸਿਰ ਤੇ ਬੱਦਲ ਆਣ ਢੁੱਕੇ ਤਾਂ ਕ੍ਰਿਸ਼ਨ ਤੇ ਅਰਜਨ ਨੇ ਅਨੇਕਾਂ ਤੀਰ ਜੰਗਲ ਤੇ ਬੱਦਲਾਂ ਦੇ ਵਿਚਕਾਰ ਛੱਡੇ। ਤੀਰ ਇਕ ਦੂਜੇ ਨਾਲ ਲੰਮੇ ਦਾਅ ਖਲੋ ਗਏ। ਉਨ੍ਹਾਂ ਨੇ ਬੱਦਲਾਂ ਦੇ ਹੇਠਾਂ ਇਕ ਸ਼ਾਮਿਆਨਾ ਜਿਹਾ ਤਾਣ ਦਿੱਤਾ।

ਜੰਗਲ ਪੂਰੀ ਤਰ੍ਹਾਂ ਕੱਜਿਆ ਗਿਆ। ਤੀਰ ਇਕ ਦੂਜੇ ਨਾਲ ਏਨੇ ਕੱਸ ਕੇ ਬੀੜੇ ਗਏ ਸਨ ਕਿ ਜਦੋਂ ਮੀਂਹ ਵਰ੍ਹਿਆ ਤਾਂ ਪਾਣੀ ਹੇਠਾਂ ਸਿੰਮ ਨਾ ਸਕਿਆ। ਵੇਂਹਦਿਆਂ ਵੇਂਹਦਿਆਂ ਪਾਣੀ ਦਾ ਦਰਿਆ ਵਹਿ ਤੁਰਿਆ। ਅਗ ਦੇ ਦੁੱਖੋਂ ਦੌੜ ਕੇ



ਜਾਨਵਰ ਜੰਗਲੋਂ ਬਾਹਰ ਨਿਕਲ ਗਏ ਤੇ ਪਾਣੀ 'ਚ ਡੁੱਬ ਮਰੇ । ਹੁਣ ਇੰਦਰ ਨੇ ਮ੍ਰਿਤੂ-ਰਾਜ ਯਮ, ਧਨ-ਰਾਜ ਕੁਬੇਰ; ਧਵਨ-ਰਾਜ ਵਾਯੂ ਤੇ ਹੋਰ ਕਈ ਦੇਵਤਿਆਂ ਨੂੰ ਸਦ ਬੁਲਾਇਆ ਤੇ ਆਪ ਚਿੱਟੇ ਹਾਥੀ ਤੇ ਸਵਾਰ ਹੋ ਕੇ ਸਭਨਾਂ ਦੇ ਅੱਗੇ ਹੋ ਤੁਰਿਆ । ਘਮਾਸਾਨ ਯੁੱਧ ਹੋਇਆ। ਕ੍ਰਿਸ਼ਨ ਅਤੇ ਅਰਜਨ ਨੇ ਉਨ੍ਹਾਂ ਨੂੰ ਨਸਾ ਦਿੱਤਾ ।

ਇੰਦਰ ਦੇ ਵੀ ਪੈਰ ਉੱਖੜ ਗਏ । ਪਰ ਉਹ ਆਪਣੀ ਜਾਨ ਬਚਾਉਣ ਲਈ ਰਣ ਭੂਮੀ ਤੋਂ ਨੱਸਾ ਨਾ। ਉਸ ਨੇ ਇਕ ਵਾਹਦਾ ਕੀਤਾ ਹੋਇਆ ਸੀ



ਜੋ ਹਰ ਹਾਲ ਵਿਚ ਨਿਭਾਉਣਾ ਸੀ । ਉਸ ਨੇ ਤਕਸ਼ਕ ਦੀ ਪਤਨੀ ਤੇ ਪੁੱਤਰ ਦੀ ਜਾਨ ਬਚਾਉਣੀ ਸੀ । ਇਹ ਪ੍ਰਤਿਗਿਆ ਉਸ ਨੇ ਤਕਸ਼ਕ ਦੇ ਸਾਹਮਣੇ ਕੀਤੀ ਸੀ । ਅਤੇ ਇਸੇ ਬਦਲੇ ਤਕਸ਼ਕ ਨੇ ਖਾਂਡਵ ਬਨ ਵਿਚ ਵੱਸਣ ਵਾਲੇ ਵਚਿੱਤਰ ਪਸ਼ੂ ਪੰਛੀ ਤੇ ਕਿਰਲਿਆਂ ਦੀ ਰੱਖਿਆ ਕਰਨ ਦਾ ਜ਼ੁਮਾ ਆਪਣੇ ਸਿਰ ਲਿਆ ਸੀ । ਇਹ ਸਾਰੇ ਜਾਨਵਰ ਇੰਦਰ ਨੇ ਹੀ ਖਾਂਡਵ ਬਨ ਵਿਚ ਵਸਾਏ ਸਨ ।

ਜਦੋਂ ਤਕਸ਼ਕ ਦੀ ਪਤਨੀ ਨੇ ਇੰਦਰ ਦਾ ਸ਼ਾਨਦਾਰ ਐਰਾਵਤ ਹਾਥੀ ਜੰਗਲ ਦੇ ਉਪਰ ਉੱਡਦਾ ਵੇਖਿਆ ਤਾਂ ਉਹ ਅੱਗ ਦੀਆਂ ਲਾਟਾਂ ਥਾਣੀਂ ਸ਼ੂਕਦੀ ਉਡਦੀ ਬਾਹਰ ਨਿਕਲੀ । ਉਸ ਦਾ ਸੋਹਣਾ ਸਰੀਰ ਅੱਗ ਦੇ ਸੇਕ ਨਾਲ ਲੂਹਿਆ ਗਿਆ ਜਦੋਂ ਅਰਜਨ ਨੇ ਏਨੀ ਸੋਹਣੀ ਸੱਪਣੀ ਆਕਾਸ਼ ਵਲ ਉਡਦੀ ਵੇਖੀ ਤਾਂ ਉਸ ਨੇ ਆਪਣਾ ਤੀਰ ਧਨੁਖ ਤੇ ਚੜ੍ਹਾ ਲਿਆ । ਉਹ ਉਹਨੂੰ ਵਿੰਨ੍ਹ ਕੇ ਅੱਗ ਵਿਚ ਸੁੱਟਣ ਹੀ ਵਾਲਾ ਸੀ ਕਿ ਕ੍ਰਿਸ਼ਨ ਨੇ ਉਹਦਾ ਹੱਥ ਫੜ ਲਿਆ । ਕ੍ਰਿਸ਼ਨ ਉੱਚੀ ਸਾਰੀ ਬੋਲਿਆ "ਤਕਸ਼ਕ ਦੀਏ ਲਾੜੀਏ ਤੇਰਾ ਪੁੱਤਰ ਕਿੱਥੇ ਹੈ ? ਮੈਨੂੰ ਵਿਖਾਈ ਨਹੀਂ ਦੇਂਦਾ । ਤੂੰ ਆਪ ਬਚ ਨਿਕਲੀ ਹੈਂ ਤੇ ਪੁੱਤਰ ਨੂੰ ਅੱਗ ਵਿਚ ਸੜਨ ਮਰਨ ਲਈ ਪਿੱਛੇ ਛੱਡ ਚਲੀ ਏਂ ?"







"ਮੇਰਾ ਪੁੱਤਰ ਮੇਰੇ ਢਿੱਡ ਵਿਚ ਹੈ" ਤਕਸ਼ਕ ਦੀ ਪਤਨੀ ਨੇ ਕਿਹਾ, ਉਸ ਨੂੰ ਅੱਗ ਦੀਆਂ ਲਾਟਾਂ ਤੋਂ ਬਚਾਉਣ ਲਈ ਮੈਂ ਆਪਣੇ ਢਿਡ 'ਚ ਪਾ ਲਿਆ ਸੀ। ਮੈਨੂੰ ਮਾਰ ਕੇ ਹੀ ਤੁਸੀਂ ਉਹਦੇ ਤਕ ਪਹੁੰਚ ਸਕਦੇ ਹੋ।"

ਇਹ ਸੁਣ ਕੇ ਅਰਜਨ ਨੇ ਆਪਣਾ ਧਨੁਖ ਹੇਠਾਂ ਸੁੱਟ ਦਿੱਤਾ।

ਖਾਂਡਵ ਬਨ ਵਿਚ ਪੰਦਰਾਂ ਵਰ੍ਹੇ ਅੱਗ ਲਗੀ ਰਹੀ। ਅਗਨੀ ਦੇਵ ਨੇ ਆਪਣੀਆਂ ਹਜ਼ਾਰ ਜੀਭ੍ਹਾਂ ਨਾਲ ਲਹੂ-ਮਾਸ ਤੇ ਮਿੱਝ ਜੀ ਭਰ ਕੇ ਖਾਧੀ ਪੀਤੀ। ਆਖਰ ਉਹ ਰੱਜ ਗਿਆ। ਖਾਂਦਾ ਖਾਂਦਾ ਉਹ ਥਕ ਗਿਆ। ਹੁਣ ਹੋਰ ਖਾਣ ਨੂੰ ਉਹਦਾ ਜੀ ਨਹੀਂ ਸੀ ਕਰਦਾ। ਉਸ ਨੇ ਆਪਣਾ ਕੰਮ ਬੰਦ ਕਰ ਦਿੱਤਾ। ਕਦੀ ਖਾਂਡਵ ਬਨ ਮੀਲਾਂ ਤਕ ਫੈਲਿਆ ਹੋਇਆ ਸੀ ਤੇ ਉਸ ਵਿਚ ਸੰਘਣੀ ਵਸੋਂ ਸੀ ਪਰ ਹੁਣ ਉਹ ਭੂਰੀ ਕਾਲੀ ਸੁਆਹ ਦਾ ਰੇਗਿਸਤਾਨ ਸੀ; ਜਿਸ ਦਾ ਆਰ ਪਾਰ ਵਿਖਾਈ ਨਹੀਂ ਦੇਂਦਾ ਸੀ।



## ਨਹਿਰੂ ਬਾਲ-ਪੁਸਤਕਾਲਜ ਲੜੀ ਵਿਚ ਛਪੀਆਂ ਪੁਸਤਕਾਂ

| | | |
|---|---|---|
| 1. | ਬਾਪੂ (ਸਚਿਤਰ ਜੀਵਨੀ) ਦੋ ਭਾਗਾਂ ਵਿਚ | ਐਫ਼. ਸੀ. ਫ਼ਰੀਟਸ |
| 2. | ਪੰਛੀ-ਜਗਤ | ਜਮਾਲ ਆਰਾ |
| 3. | ਕਸ਼ਮੀਰ (ਫ਼ੋਟੋ ਪ੍ਰੇਮਾਨੰਦ ਸ਼ਰਮਾ) | ਲੇਖਿਕਾ : ਮਾਲਾ ਸਿੰਘ |
| 4. | ਸਾਡੀਆਂ ਨਦੀਆਂ | ਲੀਲਾ ਮਜੁਮਦਾਰ |
| 5. | ਚੋਟੀ ਤੋਂ ਚੋਟੀ | ਬ੍ਰਿਗੇਡੀਅਰ ਗਿਆਨ ਸਿੰਘ |
| 6. | ਸੁਰਗ ਦੀ ਸੈਰ | ਲੀਲਾ ਵਤੀ ਭਾਗਵਤ |
| 7. | ਚਾਨਣ ਤੇ ਖੇੜਾ | ਮਨੋਜ ਦਾਸ |
| 8. | ਸਵਰਾਜ ਦੀ ਕਹਾਣੀ – ਭਾਗ I | ਵਿਸ਼ਨੂੰ ਪ੍ਰਭਾਕਰ |
| 9. | ਭਾਰਤ ਵਿਚ ਵਿਦੇਸ਼ੀ ਯਾਤਰੀ | ਕੇ. ਸੀ. ਖੰਨਾ |
| 10. | ਸਾਡੀਆਂ ਰੇਲਾਂ | ਜਗਦੀਸ਼ ਸਿੰਘ |
| 11. | ਇਕ ਵਾਰੀ ਦੀ ਗਲ | ਐਮ. ਚੋਕਸੀ ਤੇ ਪੀ. ਐਸ. ਜੋਸ਼ੀ |
| 12. | ਆਓ, ਨਾਟਕ ਖੇਡੀਏ | ਉਮਾ ਅਨੰਦ |
| 13. | ਬਿੱਲੀ ਮਾਸੀ ਦਾ ਪਰਵਾਰ | ਐਮ. ਡੀ. ਚਤੁਰਵੇਦੀ |
| 14. | ਰੇਹੰਤ ਅਤੇ ਨੰਦੀਆ | ਕ੍ਰਿਸ਼ਨਾ ਚੈਤਨਿਆ |
| 15. | ਬੜਾ ਪਾਣੀ | ਲੀਲਾ ਮਜੁਮਦਾਰ |
| 16. | ਕਹਾਣੀ ਜੁਗੋ ਜੁਗ | ਸੰਤ ਰੰਗਾਚਾਰ |

ਹਰ ਪੁਸਤਕ ਦੀ ਕੀਮਤ 1.50

ਇਹ ਪੁਸਤਕਾਂ ਅੰਗਰੇਜ਼ੀ ਅਤੇ ਸਾਰੀਆਂ ਭਾਰਤੀ ਭਾਸ਼ਾਵਾਂ ਵਿਚ ਪ੍ਰਾਪਤ ਹੋ ਸਕਦੀਆਂ ਹਨ ।